ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

## ਬੰਸਾਵਲੀ

# ਸ੍ਰੀ ਸਤਿਗੁਰੂ ਰਾਮ ਸਿੰਘ ਜੀ



ਸੂਬਾ ਸੁਰਿੰਦਰ ਕੌਰ ਖਰਲ

ਕੋਈ ਮੰਨੇ ਨਾ ਮੰਨੇ ਸਤਿਗੁਰੂ ਸਭ ਦਾ ਹੁੰਦਾ ਹੈ।

ਸੂਰਜ ਨੂੰ ਸਾਰਾ ਸੰਸਾਰ ਸੂਰਜ ਨਾ ਕਹੇ, ਉਸ ਨੇ ਸੂਰਜ ਹੀ ਰਹਿਣਾ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਿਸ ਕੁਲ ਵਿਚ ਅਵਤਾਰ ਧਾਰਿਆ ਉਸ ਕੁਲ ਅਥਵਾ ਬੰਸ ਦੇ ਉੱਚੇ ਭਾਗ ਹਨ।

ਇਸ ਰਾਮਗੜ੍ਹੀਆ ਬੰਸ ਵਿਚਲੇ, ਸ੍ਰੀ ਸਤਿਗੁਰੂ ਜੀ ਦੇ ਦੁਨਿਆਵੀ ਪਰਿਵਾਰ ਦੀ ਗੱਲ ਕਰਦੀ ਹੈ, ਇਹ ਪੁਸਤਕ 'ਬੰਸਾਵਲੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ'।

ਬੰਸਾਵਲੀ ਅਨੁਸਾਰ ਸਤਿਗੁਰੂ ਪਰਿਵਾਰ ਹੁਣ ਲਗਪਗ 1500 ਪਰਿਵਾਰਾਂ ਅਤੇ 6000 ਜੀਆਂ ਦਾ ਹੈ। ਬੰਸਾਵਲੀ ਵਿਚ ਉਨ੍ਹਾਂ ਸਾਰੇ ਪਰਿਵਾਰਾਂ ਅਤੇ ਜੀਆਂ ਦਾ ਵਿਸਥਾਰ ਵਿਚ ਜਿਕਰ ਹੈ ਜਿਨ੍ਹਾਂ ਬਾਰੇ ਅੱਜ ਤੀਕ ਲੱਭਿਆ ਜਾ ਸਕਿਆ ਹੈ, ਬਾਕੀ ਬਾਰੇ ਹਵਾਲੇ ਹੀ ਦਰਜ ਕੀਤੇ ਜਾ ਸਕੇ ਹਨ।

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਬੰਸਾਵਲੀ

# ਸ੍ਰੀ ਸਤਿਗੁਰੂ ਰਾਮ ਸਿੰਘ ਜੀ





ਸੁਰਿੰਦਰ ਕੌਰ ਖਰਲ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

—— ਬੰਸਾਵਲੀ ——

# ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਸਤਿਕਾਰਯੋਗ ਸੰਤ ਕਿਰਪਾਲ ਸਿੰਘ ਰਾਣਾ U.K. ਲਈ
ਸ਼ੁਭ ਇਛਾਵਾਂ ਸਹਿਤ ਸਾਹਿਤਕ ਭੇਟ

ਵੱਲੋਂ
ਸੁਰਿੰਦਰ ਕੌਰ ਖਰਲ
16 ਮਾਰਚ 2006.

## ਲੇਖਿਕਾ ਦਾ ਸਾਹਿਤਕ ਸਫ਼ਰ

1. ਤ੍ਰਿਸ਼ਨਾ (ਕਹਾਣੀਆਂ)1987
2. ਰੂਹ ਪੰਜਾਬ ਦੀ (ਜੀਵਨੀ ਮਹਾਰਾਣੀ ਜਿੰਦ ਕੌਰ)1990
3. ਮਹਾਂਬਲੀ ਰਣਜੀਤ ਸਿੰਘ (ਜੀਵਨੀ ਮਹਾਰਾਜਾ ਰਣਜੀਤ ਸਿੰਘ)1991
4. ਵੱਡ-ਪ੍ਰਤਾਪੀ ਸਤਿਗੁਰੂ (ਜੀਵਨੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ)1991
5. ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਾਗਬਾਨੀ ਪ੍ਰਤੀ ਦੇਣ (ਖੋਜ-ਪੱਤਰ)1995
6. ਬਰਮਾ ਦੀ ਯਾਤਰਾ, ਅਫ਼ਰੀਕਾ ਦੀ ਯਾਤਰਾ 1996
7. ਬਖ਼ਸ਼ਿਸ਼ (ਕਵਿਤਾਵਾਂ)1996
8. ਪ੍ਰਕਾਸ਼-ਪੁੰਜ ਭਾਗ ਪਹਿਲਾ (ਜੀਵਨੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ)1997
9. ਤੂੰ ਹੀ ਤੂੰ (ਕਵਿਤਾਵਾਂ) 2000
10. ਬੰਸਾਵਲੀ—ਸ੍ਰੀ ਸਤਿਗੁਰੂ ਰਾਮ ਸਿੰਘ ਜੀ 2006

**ਛਪਣਯੋਗ**

- ਨਾਮਧਾਰੀ ਇਤਿਹਾਸ : ਸਰਕਾਰੀ ਦਸਤਾਵੇਜ਼
- ਨਾਮਧਾਰੀ ਸ਼ਹੀਦ
- ਪ੍ਰਕਾਸ਼-ਪੁੰਜ ਭਾਗ ਦੂਜਾ
- ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਬਾਲ ਸਾਹਿਤ)
- ਸਤਿਗੁਰ-ਸਾਖੀਆਂ
- ਸ. ਮੰਗਲ ਸਿੰਘ ਬਿਸ਼ਨਪੁਰੀ
- ਡਾਇਰੀ 1990 ਤੋਂ

# ਸਮਰਪਨ

ਮੇਰੇ ਕੋਲ ਨਾ ਤਾਂ
ਧਰਤੀ ਜਿੱਡਾ ਕੋਈ ਕਾਗ਼ਜ਼ ਹੈ
ਨਾ ਸਮੁੰਦਰ ਜਿਹੀ ਸਿਆਹੀ 'ਚ
ਮੈਂ ਕਲਮ ਡੁਬੋਣ ਦਾ
ਦਾਅਵਾ ਕਰਦੀ ਹਾਂ।
ਮੇਰੀ ਵਸੀਅਤ 'ਚ ਤਾਂ
ਮੇਰੀ ਦੌਲਤ,
ਤੇਰੀ ਹੀ ਬਖ਼ਸ਼ੀ ਬੁੱਧੀ ਨਾਲ
ਕਾਗਜ਼ ਦੀ ਹਿੱਕ 'ਤੇ ਸਜਾਏ
ਸਿਰਫ਼ ਕੁਝ ਗ਼ਰੀਬੜੇ ਜਿਹੇ,
ਨਾਜ਼ੁਕ ਜਿਹੇ, ਮਾਸੂਮ ਜਿਹੇ,
ਤੈਨੂੰ ਪਰਵਾਨ ਹੋ ਸਕਣ ਦੀ
ਆਸ ਨਾਲ ਲਿਖੇ,
ਚੰਦ ਹਰਫ਼ ਨੇ,
ਜੋ ਸਦਾ
ਸਿਰਫ਼ ਤੇਰੇ ਹੀ ਨਾਂ ਹਨ।

# ਤਤਕਰਾ

# ਪ੍ਰਵੇਸ਼ਿਕਾ

ਸੰਤ (ਧਿਆਨ ਸਿੰਘ ਮਿੰਟਗੁਮਰੀ ਵਾਲੇ) ਲਿਖਦੇ ਹਨ ਕਿ—

ਗੁਰ ਚਰਿਤਰ ਜੋ ਮੋਹਿ ਸੁਨਾਇਆ।
ਪ੍ਰੇਮੀ ਜਨ ਹਿਤ ਸੋਈ ਗਾਇਆ।

ਉਹ ਪ੍ਰੇਮੀਆਂ ਵਾਸਤੇ ਲਿਖਿਆ ਗਿਐ, ਦੂਸਰਿਆਂ ਵਾਸਤੇ ਨਹੀਂ ਉਹ ਲਿਖਿਆ ਗਿਆ ਕਿ ਜਿਨ੍ਹਾਂ ਨੂੰ ਉਸਦੀ ਕਦਰ ਹੀ ਨਹੀਂ।

ਤੁਸੀਂ ਵਿਹਾਰ ਕਰਦੇ ਓ, ਦੁਕਾਨ ਪਾਉਂਦੇ ਓ। ਜਿਸ ਆਦਮੀ ਨੂੰ ਇਸ ਗੱਲ ਦੀ ਸਮਝ ਨਹੀਂ ਪਈ ਲੱਕੜ ਕਿਸ ਤਰ੍ਹਾਂ ਦੀ ਏ, ਜਿਸ ਆਦਮੀ ਨੂੰ ਪਤਾ ਨਹੀਂ ਕਿ ਇਸ ਲੱਕੜ ਨੂੰ ਐਸ ਤਰ੍ਹਾਂ ਬਣਾਇਆ ਜਾਏ ਤਾਂ ਇਸ ਦਾ ਮੁੱਲ ਵਧ ਜਾਏਗਾ, ਉਸਨੂੰ ਤੁਸੀਂ ਕਿੰਨਾ ਹੀ ਸਮਝਾਈ ਜਾਓ, ਉਸਨੂੰ ਪਤਾ ਨਹੀਂ ਲੱਗ ਸਕਦਾ ਸਗੋਂ ਉਲਟਾ ਇਹ ਗੱਲ ਹੋਵੇਗੀ ਕਿ ਜੇ ਤੁਸੀਂ ਪੰਦਰਾਂ-ਵੀਹ ਹਜ਼ਾਰ ਆਦਮੀ ਇਕੱਠਾ ਕਰਕੇ ਉਨ੍ਹਾਂ ਨੂੰ ਲੈਕਚਰ ਦੇਣਾ ਸ਼ੁਰੂ ਕਰ ਦਿਓ ਤਾਂ ਹੋ ਸਕਦੈ ਕਿ ਉਹ ਥੋੜ੍ਹੇ ਚਿਰ ਵਿਚ ਹੀ, ਤੁਹਾਡੇ ਲੈਕਚਰ ਦੇ ਅੱਧ ਵਿਚੋਂ ਹੀ ਉਠ ਕੇ ਤੁਰ ਜਾਣ ਕਿਉਂਕਿ ਉਨ੍ਹਾਂ ਨੂੰ ਪਤਾ ਨਹੀਂ ਇਸ ਚੀਜ਼ ਦਾ, ਜਿਨ੍ਹਾਂ ਨੂੰ ਕਦਰ ਨਹੀਂ ਇਸ ਚੀਜ਼ ਦੀ ਉਨ੍ਹਾਂ ਵਾਸਤੇ ਨਹੀਂ। ਇਹ ਪ੍ਰੇਮੀਆਂ ਦੇ ਵਾਸਤੇ, ਸੰਤ ਜੀ ਕਹਿੰਦੇ ਨੇ, ਲਿਖਿਆ ਗਿਐ, ਸਤਿਗੁਰੂ ਸੱਚੇ-ਪਾਤਸ਼ਾਹ ਦਾ ਚਰਿੱਤਰ।

ਸਤਿਗੁਰੂ ਰਾਮ ਸਿੰਘ ਸੱਚੇ-ਪਾਤਸ਼ਾਹ ਆਪਣੇ ਨਗਰ-ਨਗਰ ਸਾਰੇ ਹੀ ਉਨ੍ਹਾਂ ਦੇ ਨੇ, ਪਰ ਜੇ ਕਿਸੇ ਨੂੰ ਸੋਭਾ ਦੇਣੀ ਹੋਵੇ, ਜੇ ਜ਼ਿਲ੍ਹਾ ਲੁਧਿਆਣੇ ਨੂੰ ਸੋਭਾ ਦੇਣੀ ਸੀ ਤਾਂ ਉਸ ਜ਼ਿਲ੍ਹੇ ਵਿਚ, ਜਿਸ ਪਿੰਡ ਨੂੰ ਸੋਭਾ ਦੇਣੀ ਸੀ, ਉਸ ਪਿੰਡ ਵਿਚ ਅਵਤਾਰ ਧਾਰਿਆ। ਜਿਸ ਕੁਲ ਨੂੰ ਸੋਭਾ ਦੇਣੀ ਸੀ, ਉਸ ਕੁਲ ਦੇ ਵਿਚ ਅਵਤਾਰ ਧਾਰਿਆ। ਸਤਿਗੁਰੂ ਰਾਮ ਸਿੰਘ ਸੱਚੇ-ਪਾਤਸ਼ਾਹ ਕੋਲ ਅਰਜ਼ ਕੀਤੀ ਮਿਸਤਰੀਆਂ ਸਿੰਘਾਂ ਨੇ—ਸੱਚੇ ਪ੍ਰਾਤਸ਼ਾਹ ਸਾਨੂੰ ਲੋਕ ਦੰਦੀ ਦੇ ਦਾਣੇ ਦਿੰਦੇ ਨੇ। ਸਤਿਗੁਰਾਂ ਆਖਿਆ— 'ਜਿਸ ਕੁਲ ਵਿਚ ਮੈਂ ਪੈਦਾ ਹੋਇਆਂ, ਉਸ ਕੁਲ ਵਿਚ ਗ਼ਰੀਬੀ ਨਹੀਂ ਰਹਿ ਸਕਦੀ।' ਮੈਂ ਸਮਝਦਾਂ ਪਈ ਉਹ ਰਾਮਗੜ੍ਹੀਏ ਸਿੰਘ, ਮਿਸਤਰੀ ਸਿੰਘ, ਸਿਆਣਪ ਤੋਂ ਕੰਮ ਨਹੀਂ ਲੈਂਦੇ, ਜਿਨ੍ਹਾਂ ਦੇ ਘਰ ਸਤਿਗੁਰੂ ਰਾਮ ਸਿੰਘ ਦੀ ਤਸਵੀਰ ਨਹੀਂ, ਜਿਹੜੇ ਸਤਿਗੁਰੂ ਰਾਮ ਸਿੰਘ ਨੂੰ ਨਹੀਂ ਮੰਨਦੇ ਜਿਨ੍ਹਾਂ ਨੇ ਐਨਾ ਪਰਉਪਕਾਰ ਕੀਤਾ। ਓਥੇ ਫ਼ਰਕ ਕੋਈ ਨਹੀਂ ਪੈਣਾ। ਸੂਰਜ ਨੇ ਰੌਸ਼ਨੀ ਹਮੇਸ਼ਾ ਦੇਣੀ ਹੀ ਦੇਣੀ ਹੈ। ਜੇ ਕੋਈ ਆਦਮੀ ਸਿਆਲ ਦੀ ਰੁੱਤ ਤੋਂ ਵਾਂਝਿਆ ਹੋ ਕੇ ਰਹਿ ਜਾਵੇ ਤਾਂ ਉਹ ਉਸਦੀ ਕਿਸਮਤ ਪਰ ਸੂਰਜ ਦੀ ਰੌਸ਼ਨੀ ਵੱਲੋਂ ਕੋਈ ਫ਼ਰਕ ਨਹੀਂ। ਸੋ, ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਨੇ ਇਸ ਨਗਰ ਨੂੰ ਸੋਭਾ ਦੇਣੀ ਸੀ।

ਉਸ ਨਗਰ ਦੇ ਵਿਚ ਸਤਿਗੁਰੂ ਰਾਮ ਸਿੰਘ ਸੱਚੇ-ਪਾਤਸ਼ਾਹ, ਸੰਤ ਜੀ ਲਿਖਦੇ ਨੇ—

ਗੁਰੂ ਰਾਮ ਸਿੰਘ ਨਿਜ ਪੁਰ ਮਾਹਿ।
ਦਾਸਨ ਕੇ ਸਭ ਦੋਸਨ ਦਾਹਿ।

ਆਪਣੇ ਦਾਸਾਂ ਦੇ ਦੋਸ਼ਾਂ ਦਾ ਦਾਹ ਕਰਦੇ ਨੇ, ਨਾਸ ਕਰਦੇ ਨੇ।

ਐਸ ਵੇਲੇ ਸਾਡੀ ਹਾਲਤ ਬੜੀ ਖ਼ਰਾਬ ਹੈ। ਪਰ ਉਸ ਵੇਲੇ ਦਾ ਵਾਤਾਵਰਣ ਜਿਨ੍ਹਾਂ ਨੇ ਵੇਖਿਆ ਉਨ੍ਹਾਂ ਨੇ ਦੱਸਿਆ ਕਿ ਸਤਿਗੁਰੂ ਰਾਮ ਸਿੰਘ ਸੱਚੇ-ਪਾਤਸ਼ਾਹ ਦੇ ਵਕਤ ਵਿਚ ਹੋਰ ਸੀ।

**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਵਚਨ**

## ਉਪਦੇਸ ਜਿ ਦਿਤਾ ਸਤਿਗੁਰੂ
## ਸੋ ਸੁਣਿਆ ਸਿਖੀ ਕੰਨੇ ॥

"ਸੁਚੱਜੇ ਲੇਖਕ, ਕਵੀ, ਬੁਲਾਰੇ ਬਹੁਤ ਵੱਡਾ ਧਨ ਨੇ ਦੇਸ਼ ਦਾ। ਏਦੂੰ ਵੱਡਾ ਧਨ ਨੇ ਜਿਹੜੇ ਇਨ੍ਹਾਂ ਦੀਆਂ ਗੱਲਾਂ ਮੰਨ ਕੇ ਤੁਰ ਪੈਣ।"

"ਜਿਹੜੇ ਆਦਮੀ ਖੋਜ ਕਰਦੇ ਨੇ, ਕਿਤਾਬਾਂ ਪੜ੍ਹਦੇ ਨੇ, ਕਾਗ਼ਜ਼ ਵੇਖਦੇ ਨੇ, ਉਹਨਾਂ ਨੂੰ ਪਤੈ ਉਹਨਾਂ ਦਾ ਕਿੰਨਾ ਜ਼ੋਰ ਲਗਦਾ ਹੈ। ਸਿਰ ਦਾ, ਅੱਖਾਂ ਦਾ, ਕਿੰਨੀ ਥਕਾਵਟ ਹੋ ਜਾਂਦੀ ਹੈ। ....ਲਿਖੀ ਹੋਈ ਚੀਜ਼ ਰਹਿ ਜਾਂਦੀ ਹੈ, ਪਤਾ ਨਹੀਂ ਕਦੋਂ ਲਿਖਣ ਵਾਲੇ ਤੇ ਪੜ੍ਹਨ ਸੁਨਣ ਵਾਲੇ ਨੇ ਚਲੇ ਜਾਣਾ ਹੈ।"

"ਜਿਹੜਾ ਇਤਿਹਾਸ ਜਿਸ ਵਾਸਤੇ ਲਿਖਿਆ ਜਾਵੇ ਉਹਦੇ ਨੇੜੇ-ਤੇੜੇ ਜਾ ਕੇ ਉਹਦੇ ਵਿਚ ਪਹੁੰਚ ਕੇ ਲਿਖਿਆ ਜਾਵੇ, ਉਹਦਾ ਕੋਈ ਦੂਸਰਾ ਸਾਨੀ ਨਹੀਂ ਹੁੰਦਾ।"

"ਉਹ ਪੁਸਤਕਾਂ ਨਾ ਪੜ੍ਹੀਆਂ ਜਾਣ ਜਿਹੜੀਆਂ ਸਾਡੇ ਸਮਾਜ ਤੋਂ ਸਾਨੂੰ ਦੂਰ ਲੈ ਜਾਣ। ਜਿਹੜੀਆਂ ਨੇੜੇ ਲਿਆਉਣ ਉਹਨਾਂ ਨੂੰ ਧਿਆਨ ਵਿਚ ਲਿਆਉਣਾ ਚਾਹੀਦੈ, ਮੈਂ ਅਰਜ਼ ਕਰਾਂਗਾ—'ਸਤਿਜੁਗ', 'ਨਿਰੀਖਅਕ', 'ਵਰਿਆਮ', 'ਯੁਗ-ਮਰਿਆਦਾ', ਹਰ ਘਰ ਦੇ ਵਿਚ ਇਹ ਪਰਚੇ ਪੂਰੇ ਫਾਈਲ ਦੇ ਮੁਤਾਬਿਕ ਹੋਣੇ ਚਾਹੀਦੇ ਹਨ। ਕਿਸੇ ਨਾ ਕਿਸੇ ਵੇਲੇ ਉਹਨਾਂ ਨੂੰ ਪੜ੍ਹਦੇ ਰਹਿਣਾ ਚਾਹੀਦੈ। ਜੇ ਤੁਸੀਂ ਘਰ ਵਿਚ ਰੱਖੋਗੇ, ਕੋਈ ਆ ਕੇ ਵੀ ਉਹਨਾਂ ਨੂੰ ਪੜ੍ਹ ਲੈਂਦੇ।"

"ਸਾਧੂਆਂ ਦੇ ਜੀਵਨ ਪੜ੍ਹੋ, ਸਤਿਗੁਰਾਂ ਦੇ ਬਚਨ ਪੜ੍ਹੋ, ਜਿਸਦੇ ਨਾਲ ਸਾਡਾ ਮਨ ਇਸ ਪਾਸੇ ਲੱਗੇ ਤੇ ਸਾਡੀ ਜੀਵਨ-ਯਾਤਰਾ ਸਫ਼ਲ ਹੋਵੇ।"

"ਰਹਿਤਨਾਮਾ ਸਤਿਗੁਰੂ ਰਾਮ ਸਿੰਘ ਜੀ ਦਾ ਜ਼ਰੂਰ ਪੜ੍ਹਿਆ ਕਰੋ। ਰੋਜ਼ ਧਿਆਨ ਨਾਲ ਪੜ੍ਹੀਏ, ਤਾਂ ਕੁਝ ਨਾ ਕੁਝ ਗੱਲ ਦਾ ਅਸਰ ਸਾਡੇ 'ਤੇ ਹੁੰਦੈ।"

"ਜੇ ਦੁਨਿਆਵੀ ਪੜ੍ਹਾਈ ਲਈ ਮਾਸਟਰਾਂ ਦੀ ਲੋੜ ਪੈਂਦੀ ਹੈ ਤਾਂ ਜਿਸ ਪੜ੍ਹਾਈ ਨੇ ਸਾਨੂੰ ਐਸ ਸੰਸਾਰ 'ਚੋਂ, ਸਮੁੰਦਰ ਸਾਗਰ ਤੋਂ ਪਾਰ ਕਰਨਾ ਹੈ ਤਾਂ ਉਸ ਪੜ੍ਹਾਈ ਲਈ ਸਾਨੂੰ ਕਿਵੇਂ ਦੇਹਧਾਰੀ ਦੀ ਲੋੜ ਨਹੀਂ?"

"ਮਨੁੱਖ ਨੂੰ ਆਤਮਕ ਸ਼ਾਂਤੀ ਦੇਹਧਾਰੀ ਗੁਰੂ ਤੋਂ ਬਿਨਾਂ ਪ੍ਰਾਪਤ ਨਹੀਂ ਹੋ ਸਕਦੀ।"

"ਹੋਰ ਪੜ੍ਹਾਈ ਜਿੰਨੀ ਮਰਜੀ ਪੜ੍ਹੀ ਜਾਵੇ। ਪਰ ਇਹਦੇ ਬਿਨਾਂ ਕੁਝ ਨਹੀਂ ਹੋ ਸਕਦਾ,

"ਜੋ ਪ੍ਰਾਣੀ ਗੋਬਿੰਦ ਧਿਆਵੈ,
ਪੜ੍ਹਿਆ ਅਨਪੜ੍ਹਿਆ ਪਰਮ ਗਤਿ ਪਾਵੈ।"

**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਵਚਨਾਂ ਵਿਚੋਂ**

# ਭੂਮਿਕਾ ਵਜੋਂ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਵਿਦਵਾਨਾਂ ਨੇ ਇਕ 'ਜੁਗ ਪਲਟਾਊ ਸਤਿਗੁਰੂ' ਦੇ ਰੂਪ ਵਿਚ ਯਾਦ ਕੀਤਾ ਹੈ। ਜੁੱਗ ਪਲਟਾਉਣਾ ਸੌਖਾ ਕਾਰਜ ਨਹੀਂ ਹੁੰਦਾ। ਆਪਣੇ ਜੁੱਗ ਦੇ ਗਤੀ ਦੇ, ਤਬਦੀਲੀ ਦੇ ਕਾਨੂੰਨਾਂ ਨੂੰ ਸਮਝਣਾ, ਸ਼ਕਤੀਆਂ ਦੇ ਸੰਤੁਲਨ ਦੀ ਘੋਖ ਕਰਨੀ ਅਤੇ ਫਿਰ ਲੋੜੀਂਦੀ ਦਿਸ਼ਾ ਵਿਚ ਉਹਨਾਂ ਨੂੰ ਮੋੜ ਦੇ ਕੇ ਹੀ ਵਾਂਛਿਤ ਪਰਿਣਾਮ ਹਾਸਲ ਕੀਤੇ ਜਾ ਸਕਦੇ ਹਨ। ਸਤਿਗੁਰੂ ਜੀ ਨੇ ਆਪਣਿਆਂ ਨੇਤਰਾਂ ਨਾਲ ਸਿੱਖ ਰਾਜ ਦਾ ਅਸਤ ਹੁੰਦਾ ਸੂਰਜ ਨਿਹਾਰਿਆ ਸੀ। ਸਿੱਖ ਸਰਦਾਰਾਂ, ਫੌਜਾਂ ਦੇ ਮੁੱਖੀਆਂ ਅਤੇ ਲਾਹੌਰ ਦਰਬਾਰ ਦੇ ਪੈਂਚਾਂ ਦਾ ਪਰਸਪਰ ਵੈਰ ਵਿਰੋਧ, ਈਰਖਾ ਅਤੇ ਲੋਭ ਬਿਰਤੀ ਵੀ ਉਹਨਾਂ ਤੋਂ ਛਿਪੀ ਨਹੀਂ ਸੀ। ਸਿੱਖੀ ਜੀਵਨ ਦੇ ਉਚੇ ਆਦਰਸ਼ਾਂ ਅਤੇ ਨੈਤਿਕ ਕਦਰਾਂ ਕੀਮਤਾਂ ਨੂੰ ਲੱਗਦੀ ਢਾਹ ਅਤੇ ਇਸ ਸਾਰੇ ਵਰਤਾਰੇ ਤੇ ਗਿੱਧ ਦ੍ਰਿਸ਼ਟੀ ਲਾਈ ਬੈਠੇ, ਸੱਤ ਸਾਗਰੋਂ ਪਾਰੋਂ ਆਏ 'ਬਿੱਲੇ' ਦੀਆਂ ਕੂਟਨੀਤਕ ਚਾਲਾਂ ਨੂੰ ਸਮਝਣ ਲਈ ਜਾਂ ਤਾਂ ਸਤਿਗੁਰੂ ਜੀ ਲਾਹੌਰ ਦਰਬਾਰ ਦੇ ਸੈਨਿਕ ਹੋਣ ਦੇ ਨਾਤੇ ਸਮਰੱਥ ਸਨ ਜਾਂ ਫਿਰ ਮਰਜੀਵੜਿਆਂ ਦੀ ਟੋਲੀ ਵਿਚੋਂ ਬਚਿਆ, ਕੋਈ ਇਕ ਅੱਧਾ ਸਰਦਾਰ ਸ਼ਾਮ ਸਿੰਘ ਅਟਾਰੀ ਜਿਹਾ ਜਰਨੈਲ ਸਮਝਦਾ ਸੀ। ਸਰਦਾਰ ਸ਼ਾਮ ਸਿੰਘ ਵੀ ਸ਼ਾਹੀ ਦਰਬਾਰ ਛੱਡ ਕੇ ਘਰ ਆ ਗਿਆ ਸੀ। ਸ. ਲਹਿਣਾ ਸਿੰਘ ਮਜੀਠੀਆ ਤੀਰਥ ਯਾਤਰਾ ਤੇ ਚਲਾ ਗਿਆ ਸੀ ਅਤੇ ਸਤਿਗੁਰੂ ਰਾਮ ਸਿੰਘ ਜੀ ਨੇ ਮੁਦਕੀ ਦੀ ਜੰਗ ਤੋਂ ਐਨ ਪਹਿਲਾਂ ਬੰਦੂਕ ਦਰਿਆ ਵਿਚ ਸੁੱਟ ਕੇ ਕਹਿ ਦਿਤਾ ਸੀ ਕਿ ਗੱਦਾਰ ਸਿੱਖ ਆਗੂ ਪੰਜ ਦਰਿਆਵਾਂ ਦੀ ਇਸ ਬਹਾਦੁਰ ਸੈਨਾ ਦਾ ਘਾਣ ਕਰਵਾਉਣ ਤੇ ਤੁੱਲੇ ਹੋਏ ਹਨ। ਹੁਣ ਹੜ੍ਹ ਦੀਆਂ ਕਾਂਗਾਂ ਵਾਂਗ ਵਧਦੇ ਆਉਂਦੇ ਅੰਗਰੇਜ਼ ਨੂੰ ਅਸੀਂ ਆਪਣੇ ਨਵੇਂ ਢੰਗ ਦੇ ਹਥਿਆਰਾਂ ਨਾਲ ਹੀ ਭਾਂਜ ਦੇ ਸਕਦੇ ਹਾਂ।

ਸਤਿਗੁਰੂ ਜੀ ਨੇ 1857 ਈ. ਦੀ ਵੈਸਾਖੀ ਦੇ ਦਿਨ ਸ੍ਰੀ ਭੈਣੀ ਸਾਹਿਬ ਵਿਖੇ ਮਲੇਛ ਸਿੱਖੀ ਅਤੇ ਉਹਨਾਂ ਦੇ ਪ੍ਰਿਤਪਾਲਕ ਅੰਗਰੇਜ਼ ਸਰਕਾਰ ਦਾ ਮੁਕਾਬਲਾ ਕਰਨ ਲਈ ਨਾਮਧਾਰੀ ਸੰਤ ਖਾਲਸੇ ਦੀ ਸਾਜਣਾ ਕਰ ਦਿਤੀ। ਸਾਰੇ ਪੰਜਾਬ ਵਿਚ ਬਦੇਸ਼ੀ ਸਰਕਾਰ ਦੇ ਸਮਾਨੰਤਰ ਪਿੰਡ ਤੋਂ ਲੈ ਕੇ ਰਾਜਧਾਨੀ ਤੱਕ, ਆਪਣੀ ਕੂਕਾ ਜਥੇਬੰਦੀ ਤਿਆਰ ਕਰ ਦਿਤੀ। ਦੇਸੀ ਰਿਆਸਤਾਂ ਅਤੇ ਗੁਆਂਢੀ ਪ੍ਰਭੂ ਸੱਤਾ ਸੰਪੰਨ ਰਾਜਾਂ ਨਾਲ ਆਪਸੀ ਮੇਲ ਜੋਲ ਦੀਆਂ ਤੰਦਾਂ ਪਾਈਆਂ ਜਾਣ ਲੱਗੀਆਂ ਤਾਂ ਜੋ ਵਕਤ ਆਉਣ ਤੇ ਇਸ ਬਾਘੜ ਬਿੱਲੇ ਨੂੰ ਢਾਹ ਕੇ, ਇਹ ਦੀਆਂ ਕੂਟਨੀਤਕ ਚਾਲਾਂ ਠੁੱਸ ਕੀਤੀਆਂ ਜਾ ਸਕਣ। ਸਵਦੇਸ਼ੀ, ਬਾਈਕਾਟ ਅਤੇ ਅਸਹਿਯੋਗ ਅੰਦੋਲਨ ਦੇ ਨਵੇਂ ਹਥਿਆਰ ਆਪਣੀ ਸੰਗਤ ਅਤੇ ਦੇਸ਼ ਵਾਸੀਆਂ ਦੇ ਹੱਥ ਥਮਾ ਦਿਤੇ ਗਏ। ਇਹ ਉਹ ਹੀ ਹਥਿਆਰ ਸਨ ਜਿਹਨਾਂ ਦੀ ਮੱਦਦ ਨਾਲ ਮਹਾਤਮਾ ਗਾਂਧੀ ਇਕ ਵਿਸ਼ਾਲ ਜਨ ਅੰਦੋਲਨ ਚਲਾ ਸਕਿਆ ਸੀ। ਇਹ ਵੱਖਰੀ ਗੱਲ ਹੈ ਕਿ ਭਾਰਤੀ ਸੁਤੰਤਰਤਾ ਸੰਗਰਾਮ ਦੇ ਇਤਿਹਾਸ ਵਿਚ ਸਤਿਗੁਰੂ ਜੀ ਅਤੇ ਉਹਨਾਂ ਦੁਆਰਾ ਸੰਚਾਲਿਤ ਕੂਕਾ ਅੰਦੋਲਨ ਦੀ ਜੋ ਕੋਣਵੀਂ ਪੱਥਰ (corner stone) ਵਾਲੀ ਭੂਮਿਕਾ ਹੈ, ਉਸਦਾ ਦਰੁਸਤ ਮੁਲੰਕਨ ਨਿਰਪੱਖ ਇਤਿਹਾਸਕਾਰ ਅਤੇ ਵੇਲੇ ਦੀਆਂ ਹਕੂਮਤਾਂ ਕਦੋਂ ਕਰਨਗੀਆਂ ?

ਸਮਾਜ ਦੀ ਹੇਠਲੀ ਇਕਾਈ ਵਿਅਕਤੀ ਹੁੰਦਾ ਹੈ। ਸਤਿਗੁਰੂ ਜੀ ਦੀ ਦੈਵੀ ਸ਼ਖਸ਼ੀਅਤ ਦੀ ਛੁਹ ਵਿਚ ਆ ਕੇ ਅਨੇਕਾਂ ਰਾਕਸ਼ ਬਿਰਤੀਆਂ ਵਾਲੇ ਲੋਕ ਪਹੁੰਚੇ ਹੋਏ ਸਾਧੂ ਸੰਤਾਂ ਵਿਚ ਤਬਦੀਲ ਹੋ ਗਏ। ਉਹ ਹਰ ਤਰ੍ਹਾਂ ਦੇ ਵਿਸ਼ੇ ਵਿਕਾਰਾਂ, ਈਰਖਾ ਬਖੀਲੀ, ਨਸ਼ਿਆਂ ਦੀਆਂ ਲਾਹਨਤਾਂ, ਵੇਲਾ ਵਿਹਾ ਚੁੱਕੇ ਰਸਮਾਂ ਰਿਵਾਜਾਂ ਅਤੇ ਬੰਧਨ ਬਣੀ ਲੋਕ ਲਾਜ ਤੋਂ ਮੁਕਤ ਹੋ ਗਏ। ਇਕ ਡੇਢ ਦਹਾਕੇ ਦੇ ਵਿਚ ਵਿਚ ਸੱਚੇ ਪਾਤਸ਼ਾਹ ਜੀ ਦੇ ਨਾਮ ਦਾ ਡੰਕਾ ਨਾਂ ਸਿਰਫ ਅਟਕ ਤੋਂ ਜਮਨਾਂ ਦਰਿਆ ਦੇ ਵਿਚਲੇ ਭੂ ਭਾਗ ਤੇ ਵੱਜ ਉਠਿਆ, ਸਗੋਂ ਦੇਸਾਂ ਪਰਦੇਸਾਂ ਵਿਚ ਵੀ ਆਪ ਜੀ ਦੇ ਨਾਮ ਦੀ ਧੁੰਮ ਮਚ ਉਠੀ।

ਗਊ ਬੱਧ ਲਈ ਬੁੱਚੜਖਾਨ੍ਹੇ ਖੋਲ੍ਹਣ ਦਾ, ਅੰਗਰੇਜ਼ ਸਰਕਾਰ ਦਾ ਮਕਸਦ, ਭਾਰਤੀਆਂ ਵਿਚ ਫਿਰਕੂ ਤੁਅੱਸਬ ਨੂੰ ਹਵਾ ਦੇਣੀ ਸੀ। ਇਸੇ ਲਈ ਨਾਮਧਾਰੀ ਸਿੰਘਾਂ ਨੇ ਅੰਮ੍ਰਿਤਸਰ, ਰਾਇਕੋਟ, ਮਲੇਰ ਕੋਟਲਾ ਆਦਿ ਥਾਵਾਂ ਤੇ ਬੁੱਚੜ ਖਾਨ੍ਹਿਆਂ

'ਤੇ ਹਮਲੇ ਕਰਕੇ ਬਰਤਾਨਵੀ ਤਾਜ ਤੇ ਵਦਾਨੀ ਸੱਟ ਮਾਰੀ। ਫਲ ਸਰੂਪ ਅਨੇਕ ਸਿੰਘ ਸ਼ਹੀਦ ਹੋਏ, ਕਾਲੇ ਪਾਣੀ ਭੇਜ ਦਿਤੇ ਗਏ ਅਤੇ ਸਤਿਗੁਰੂ ਜੀ ਨੂੰ ਉਹਨਾਂ ਦੇ ਸੂਬਿਆਂ ਸਮੇਤ, ਦੇਸ਼ ਬਦਰ ਕਰ ਦਿਤਾ ਗਿਆ। ਸਰਕਾਰ ਸਮਝਦੀ ਸੀ ਕਿ ਉਸਨੇ ਕੂਕਾ ਅੰਦੋਲਨ ਦੀ ਰੀੜ ਤੋੜ ਦਿਤੀ ਹੈ। ਪਰ ਛੇਤੀ ਹੀ ਇਹ ਅੰਦੋਲਨ ਗੁਰੂ ਹਰੀ ਸਿੰਘ ਜੀ ਅਤੇ ਫਿਰ ਸਤਿਗੁਰੂ ਪਰਤਾਪ ਸਿੰਘ ਜੀ ਦੀ ਸੁਯੋਗ ਅਗਵਾਈ ਹੇਠ ਲਗਾਤਾਰ ਵਧਦਾ ਫੁੱਲਦਾ ਰਿਹਾ ਅਤੇ ਪੰਜਾਬ ਦੇ ਇਸ ਖਿੱਤੇ ਵਿਚੋਂ ਸੁਤੰਤਰਤਾ ਪ੍ਰਾਪਤੀ ਲਈ ਉੱਠਣ ਵਾਲੀਆਂ ਸਾਰੀਆਂ ਲਹਿਰਾਂ ਨੂੰ ਆਪਣੇ ਇਲਕਲਾਬੀ ਕਾਰਨਾਮਿਆਂ ਦੀ ਗੌਰਵ ਗਾਥਾ ਸੁਣਾ ਸੁਣਾ ਕੇ ਚੜ੍ਹਦੀ ਕਲਾ ਵਿਚ ਵੀ ਰੱਖਦਾ ਰਿਹਾ ਅਤੇ 1947 ਈ. ਤੱਕ ਸਾਰੀਆਂ ਦੇਸ਼ ਭਗਤ ਜਮਾਤਾਂ ਜਾਂ ਵਿਅਕਤੀਆਂ ਦੀ ਆਪਣੀ ਸਮਰੱਥਾ ਤੋਂ ਵੀ ਵੱਧ ਪ੍ਰੋਖ ਅਪ੍ਰੋਖ ਸਹਾਇਤਾ ਵੀ ਪ੍ਰਦਾਨ ਕਰਦਾ ਰਿਹਾ।

ਇਤਿਹਾਸ ਅਤੇ ਵਿਅਕਤੀ ਇਕ ਦਵੰਦਾਤਮਕ ਰਿਸ਼ਤੇ ਵਿਚ ਬੱਝੇ ਹੁੰਦੇ ਹਨ। ਕੁਝ ਜੁੱਗ ਪੁਰਖ ਇਤਿਹਾਸ ਦੀ ਧਾਰਾ ਦਾ ਪ੍ਰਵਾਹ ਮੋੜਨ ਦੇ ਯੋਗ ਹੁੰਦੇ ਹਨ ਅਤੇ ਇਤਿਹਾਸ ਆਪਦੀ ਰੌਂਅ ਵਿਚ ਵਹਿੰਦਾ ਹੋਇਆ ਬਹੁਤ ਸਾਰੇ ਅਨਤਾਰੂਆ ਨੂੰ ਵੀ ਸੈ ਪੱਤਣਾਂ ਦੇ ਤਾਰੂ ਬਣਾ ਦਿੰਦਾ ਹੈ। ਕੂਕਾ ਇਤਿਹਾਸ ਦੀ ਇਸ ਧਾਰਾ ਵਿਚ ਸੂਬਾ ਸਾਹਿਬ ਸਿੰਘ, ਸੂਬਾ ਬਿਸ਼ਨ ਸਿੰਘ ਕਾਬਲ, ਭਾਈ ਹੀਰਾ ਸਿੰਘ, ਲਹਿਣਾ ਸਿੰਘ, ਸੂਬਾ ਗੁਰਚਰਨ ਸਿੰਘ ਚੱਕ ਰਾਮਦਾਸ, ਮੀਹਾਂ ਸਿੰਘ ਸਿਰਹਾਲੀ, ਭਗਵਾਨ ਸਿੰਘ ਅੜਬੰਗੀ, ਬਨਾਰਸੀ ਦਾਸ ਆਦਿਕ ਅਨੇਕ ਨਾਮ ਹਨ ਜੋ ਪੰਜਾਬ ਜਾਂ ਭਾਰਤ ਹੀ ਨਹੀਂ ਸਗੋਂ ਵਿਸ਼ਵ ਇਤਿਹਾਸ ਦੀ ਮਾਨਯੋਗ ਧਰੋਹਰ ਹਨ ਅਤੇ ਇਸ ਤਰ੍ਹਾਂ ਦੇ ਸਰਬ ਗੁਣ ਸੰਪੰਨ ਤਪ ਤਿਆਗ ਦੀ ਭਾਵਨਾ ਵਿਚ ਭਰਪੂਰ ਇਹ ਅਤੇ ਇਹਨਾਂ ਜਿਹੇ ਲਖੂਖਾਂ ਹੋਰ ਪਾਤਰ ਸਿਰਜਣ ਵਾਲੇ ਸਤਿਗੁਰੂ ਸਾਹਿਬਾਨ ਦੀ ਮਹਾਨਤਾ ਦਾ ਅੰਦਾਜ਼ਾ ਤਾਂ ਕੀੜੀ ਦੁਆਰਾ ਮਿਸ਼ਰੀ ਦੇ ਪਰਬਤ ਦੀ ਮਹਿਮਾਂ ਵਾਲੀ ਗੱਲ ਹੀ ਹੈ।

ਇਹ ਠੀਕ ਹੈ ਕਿ ਉਹ ਦੁਨਿਆਵੀ ਰਿਸ਼ਤੇ ਨਾਤਿਆਂ ਤੋਂ ਬਹੁਤ ਉੱਪਰ ਉਠ, ਕੇ, ਸ੍ਰਿਸ਼ਟੀ ਦੇ ਹਰ ਪ੍ਰਾਣੀ ਮਾਤਰ ਨਾਲ ਆਪਣਾ ਨਾਤਾ ਜੋੜ ਚੁੱਕੇ ਹੁੰਦੇ ਹਨ, ਪਰ ਫਿਰ ਵੀ ਸਤਿਗੁਰੂ ਵਿਅਕਤੀਆਂ ਦਾ ਕੋਈ ਆਪਣਾ ਨਿਜੀ ਇਤਿਹਾਸ ਵੀ ਹੁੰਦਾ ਹੈ। ਕਿਸੇ ਨੇ ਉਂਗਲੀ ਫੜ੍ਹ ਕੇ ਉਹਨਾਂ ਨੂੰ ਛੋਟੀਆ-ਛੋਟੀਆ ਡਿੰਘਾਂ ਪੁੱਟਣ ਲਾਇਆ ਹੁੰਦਾ ਹੈ। ਕਿਸੇ ਸੁਹਾਗਣ ਦੇ ਨੈਣਾਂ ਵਿਚ ਉਹਨਾਂ ਦੇ ਸੁਪਨੇ ਲਟਕਦੇ ਹਨ ਅਤੇ ਕੋਈ ਭੈਣ ਉਹਨਾਂ ਨੂੰ ਚੇਤੇ ਕਰ ਕਰਕੇ ਕਾਗ ਉਡਾਉਂਦੀ ਰਹਿੰਦੀ ਹੈ। ਸੋ ਸਤਿਗੁਰੂ ਵਿਅਕਤੀ ਵੀ ਦੁਨਿਆਵੀ ਰਿਸ਼ਤਿਆਂ ਦੇ ਤਾਣੇ ਬਾਣੇ ਵਿਚ ਕਿਤੇ ਨਾ ਕਿਤੇ ਸ਼ੁਮਾਰ ਹੁੰਦੇ ਰਹਿੰਦੇ ਹਨ।

1845 ਈ. ਵਿਚ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਇਕਲੌਤਾ ਲੜਕਾ ਅੱਠਾਂ ਦਿਨਾਂ ਦਾ ਹੋਕੇ ਚੜ੍ਹ ਗਿਆ। ਸ੍ਰੀ ਸਤਿਗੁਰੂ ਜੀ ਆਪਣੀ ਮਾਮੀ ਰਾਮ ਕੌਰ ਨੂੰ ਲੁਧਿਆਣਾ ਤੋਂ ਲੈ ਕੇ ਸ੍ਰੀ ਭੈਣੀ ਸਾਹਿਬ ਨੂੰ ਚੱਲੇ। ਸਾਡਾ ਪੁਰਾਤਨ ਇਤਿਹਾਸਕਾਰ ਭਾਈ ਸੰਤੋਖ ਸਿੰਘ ਬਾਹੋਵਾਲ ਲਿਖਦਾ ਹੈ "ਜਾਂ ਰਾਈਆਂ ਲੰਘੇ ਤਾਂ ਮਾਮੀ ਨੂੰ ਸਤਿਗੁਰੂ ਜੀ ਕਿਹਾ ਜੇ ਘਰ ਚੁੱਪ ਕੀਤੇ ਗਏ ਤਾਂ ਜੱਸਾ ਕਹੇਗੀ ਨਪੁੱਤੇ ਨੂੰ ਮੋਹ ਨਾ ਸੀ। ਚੁੱਪ ਕੀਤਾ ਘਰ ਆਇ ਵੜਿਆ ਹੈ........। ਤਾਂ ਤੇ ਰੋਂਦੇ ਚੱਲੀਏ।" ਭਾਈ ਜੀ ਦੇ ਮੁਤਾਬਿਕ ਜਦੋਂ ਮਾਮੀ ਨੇ ਲੜਕਾ ਗੁਜ਼ਰਨ ਬਾਰੇ ਲੁਧਿਆਣੇ ਆਇਆਂ ਨੂੰ ਦੱਸਿਆ ਸੀ ਤਾਂ ਸ੍ਰੀ ਸਤਿਗੁਰੂ ਜੀ ਬਚਨ ਕੀਤਾ, "ਚੰਗਾ ਹੋਇਆ ਚੜ੍ਹ ਗਿਆ ਹੈ। ਨਾਦੀ ਖਾਲਸਾ ਪੈਦਾ ਕਰਾਂਗੇ। ਬਿੰਦੀ ਨਹੀਂ ਰੱਖਣਾ ਹੈ। ਨਾਦੀ ਪੁੱਤਰ ਬਥੇਰੇ ਹੋਇ ਜਾਣਗੇ।" ਇਕ ਵਾਰ ਮਾਤਾ ਜੱਸਾ ਨੇ ਫਿਰ ਪੁੱਤਰ ਦੀ ਅਰਜ਼ ਕੀਤੀ ਤਾਂ ਆਪ ਨੇ ਉਸ ਨੂੰ ਸਾਰਾ "ਸੰਤ ਖਾਲਸਾ" ਹੀ ਆਪਣਾ ਪੁੱਤਰ ਸਮਝਣ ਦਾ ਹੁਕਮ ਕੀਤਾ। ਇਹ ਵੀ ਕਿਹਾ ਕਿ ਜੇ ਪੁੱਤਰ ਹੁੰਦਾ ਅਤੇ ਆਪਣੇ ਕਹਿਣੇ ਭਾਵ ਗੁਰਮਤਿ ਵਿਚ ਨਾਂ ਰਹਿੰਦਾ ਤਾਂ ਫਿਰ ਵੀ ਪ੍ਰੇਸ਼ਾਨੀ ਹੋਣੀ ਸੀ। ਸੂਬਾ ਸਾਹਿਬ ਸਿੰਘ ਜੀ, ਅਮਰ ਸ਼ਹੀਦ ਭਾਈ ਹੀਰਾ ਸਿੰਘ ਸਕਰੌਦੀ ਵਾਲੇ ਅਤੇ ਹੋਰ ਬਹੁਤ ਸਾਰੇ ਗੁਰੂ ਕੇ ਲਾਡਲੇ ਆਪ ਨੂੰ "ਬਾਪੂ ਜੀ" ਕਹਿਕੇ ਹੀ ਮੁਖ਼ਾਤਿਬ ਹੋਇਆ ਕਰਦੇ ਸਨ। 'ਸਤਿਗੁਰੂ ਬਿਲਾਸ' ਕ੍ਰਿਤ ਬਾਹੋਵਾਲ ਵਿਚ ਹੀ ਇਹ ਵੀ ਦਰਜ਼ ਹੈ ਕਿ ਜਿਹੜਾ ਡੱਬਾ ਖੇਸ ਆਪ ਦੇ ਮਹਿਲ ਮਾਤਾ ਜੱਸਾਂ ਨੇ ਧੀ ਜੁਆਈ ਨੂੰ ਦੇਣ ਲਈ ਰਖਿਆ ਸੀ, ਉਹ ਆਪਨੇ ਕੋਟ ਵਾਲੇ ਨਾਂਗੇ ਨੂੰ ਦੇ ਦਿਤਾ।

ਸ੍ਰੀ ਸਤਿਗੁਰੂ ਜੀ ਦੀ ਪੁੱਤਰੀ ਬੀਬੀ ਨੰਦਾ ਦੇ ਤਿੰਨ ਪੁੱਤਰ ਸਨ —ਬਸੰਤ ਸਿੰਘ, ਸੂਰਤ ਸਿੰਘ ਅਤੇ ਹਰਨਾਮ ਸਿੰਘ। ਸ੍ਰੀ ਸਤਿਗੁਰੂ ਜੀ ਦੇ ਪ੍ਰਦੇਸ ਗਮਨ ਤੋਂ ਪਹਿਲਾਂ ਵੀ ਅਤੇ ਬਾਅਦ ਵਿਚ ਵੀ ਬੀਬੀ ਨੰਦਾ ਸ੍ਰੀ ਭੈਣੀ ਸਾਹਿਬ ਹੀ ਰਹਿੰਦੀ ਸੀ। ਪ੍ਰਦੇਸ ਤੋਂ ਭੇਜੇ ਇਕ ਹੁਕਮਨਾਮੇ ਵਿਚ ਸਤਿਗੁਰੂ ਜੀ ਬੀਬੀ ਨੂੰ ਲਿਖਦੇ ਹਨ ਕਿ ਮੈਨੂੰ ਪਤਾ ਲੱਗਾ ਹੈ ਕਿ ਮੁੰਡੇ ਵਿਹਲੇ ਰਹਿੰਦੇ ਹਨ। ਜਾਂ ਤਾਂ ਲੰਗਰ ਦੀ ਸੇਵਾ ਕਰਨ, ਜਾਂ ਪਸ਼ੂਆਂ ਦੀ ਸੇਵਾ ਕਰਨ ਜਾਂ ਫਿਰ ਬੈਠ ਕੇ ਭਜਨ ਬਾਣੀ ਕਰਨ। ਜੇ ਤਿੰਨਾਂ

ਵਿਚੋ ਕੋਈ ਵੀ ਕੰਮ ਨਹੀਂ ਕਰਨਾ ਤਾਂ ਫਿਰ ਆਪਣੇ ਪਿਤਾ ਦੇ ਘਰ ਖਟੜੇ ਚਲੇ ਜਾਣ। ਇੱਥੋਂ ਇਹ ਵੀ ਪਤਾ ਲਗਦਾ ਹੈ ਕਿ ਹਜ਼ੂਰ ਕਿਰਤ ਨੂੰ ਕਿੰਨੀ ਮਹੱਤਤਾ ਦਿੰਦੇ ਸਨ। ਬੀਬੀ ਨੰਦਾਂ ਦਾ ਸਾਰਾ ਜੀਵਨ ਸ੍ਰੀ ਭੈਣੀ ਸਾਹਿਬ ਹੀ ਬਤੀਤ ਹੋਇਆ ਅਤੇ ਉਹਨਾਂ ਤੋਂ ਬਾਅਦ ਬੀਬੀ ਦਾ ਪੁੱਤਰ ਸੂਰਤ ਸਿੰਘ ਵੀ ਸ੍ਰੀ ਭੈਣੀ ਸਾਹਿਬ ਹੀ ਰਿਹਾ। ਉਹ ਵੈਦਗੀ ਵੀ ਕਰਦਾ ਸੀ ਅਤੇ ਬ੍ਰਿਜਭਾਸ਼ਾ ਵਿਚ ਕਵਿਤਾ ਵੀ ਲਿਖਦਾ ਸੀ। ਸਤਿਜੁਗ ਦੇ 12 ਮਾਘ 1987 ਬਿਕ੍ਰਮੀ ਦੇ ਸ੍ਰੀ ਭੈਣੀ ਸਾਹਿਬ ਤੋਂ ਛਪਣ ਵਾਲੇ ਬਸੰਤ ਅੰਕ ਵਿਚ, ਸਤਿਗੁਰੂ ਜੀ ਦੇ ਵਿਛੋੜੇ ਵਿਚ ਉਡੀਕਦੇ ਹੋਏ ਤੁਰ ਜਾਣ ਵਾਲਿਆਂ ਬੀਬੀ ਨੰਦਾਂ, ਗੁਰੂ ਹਰੀ ਸਿੰਘ ਅਤੇ ਮਹਾਰਾਜ ਗੁਰਦਿਆਲ ਸਿੰਘ ਹੋਰਾਂ ਨੂੰ ਯਾਦ ਕਰਵਾਉਂਦੀ 'ਵੈਦਯ ਸੂਰਤ ਸਿੰਘ ਖਾਲਸਾ, ਸ੍ਰੀ ਭੈਣੀ ਸਾਹਿਬ' ਦੇ ਨਾਂ ਹੇਠ ਇਹ ਕਵਿਤਾ ਛਪੀ ਹੈ।

"ਹਜੂਰ ਕੀ ਸਪੁਤ੍ਰੀ ਜੋ ਦੈਵੀ ਜੋਤ ਨਾਮ ਮਾਹਿ, ਰਾਤ ਦਿਨ ਲਗੀ ਲਿਵ ਆਪਕੇ ਦੀਦਾਰ ਦੀ।
ਆਏ ਗੁਰੂ ਆਏ ਪਿਤਾ ਪਰਮ ਪਵਿਤ੍ਰ ਪਿਤਾ, ਗਈ ਕਰ ਕੂਚ ਏਥੋਂ ਕੂਕਦੀ ਪੁਕਾਰਦੀ।
ਹਰੀ ਸਿੰਘ ਮਹਾਰਾਜ ਸ੍ਰੀ ਗੁਰਦਯਾਲ ਹਰਿ ਆਏ। ਕਹਿ ਗਏ ਹੈਨ, ਗੱਲ ਇਕੋ ਤਾਰ ਦੀ
ਹੇ ਸੁਆਮੀ ਅੰਤਰਯਾਮੀ, ਸਾਰੀ ਸਾਡੀ ਹੈ ਖੁਨਾਮੀ, ਮਾਫ਼ ਕਰੋ ਸਾਨੂੰ ਕੁਛ ਹੈ ਨਾ ਸੂਝ ਕਾਰ ਦੀ।"

ਭਾਈ ਸੂਰਤ ਸਿੰਘ ਨੂੰ ਚਾਰ ਸਾਲ ਦੀ ਉਮਰ ਵਿਚ 'ਨਾਨਾ-ਸਤਿਗੁਰੂ ਜੀ' ਤੋਂ ਗੁਰ ਮੰਤਰ ਦੀ ਦਾਤ ਮਿਲੀ ਸੀ। 22 ਮਾਘ 1986 ਬਿਕ੍ਰਮੀ ਦੇ ਬਸੰਤ ਅੰਕ ਵਿਚ ਉਹਨਾਂ ਦੀ ਲਿਖਤ ਮੁਤਾਬਿਕ, "ਮਨ ਦਾ ਤਾਕ ਖੁੱਲ੍ਹ ਗਿਆ। ਬਿਜਲੀ ਦੀ ਤਰ੍ਹਾਂ ਅੰਦਰ ਰੋਸ਼ਨੀ ਹੋ ਗਈ। ਮੈਂ ਏਹ ਜ਼ਾਹਰ ਕਲਾ ਦੇਖੀ ਹੈ। ਮੇਰਾ ਸਤਿਗੁਰਾਂ ਪੁਰ ਦ੍ਰਿੜ ਬਿਸਵਾਸ ਹੋਣਾਂ, ਏਹ ਆਪਦੀ ਤੇ ਗੁਰਬਾਣੀ ਦੀ ਕ੍ਰਿਪਾ ਹੈ।"..... ਇਸੇ ਲੇਖ ਵਿਚ ਅੱਗੇ ਚੱਲ ਕੇ ਲਿਖਦੇ ਹਨ....." ਇਕ ਅੰਗਰੇਜ਼ ਨੇ ਲੁਦੇਹਾਣੇ ਆਪ ਦੇ ਪਾਸ ਸਵਾਲ ਕੀਤਾ, "ਬਾਬਾ ਜੀ ਦੁਨੀਆਂ ਵਿਚ ਸਾਰੇ ਕਿਤਨੇ ਮਜ਼ਹਬ ਹਨ?" ਫ਼ੁਰਮਾਇਆ, "ਸਿਰਫ ਦੋ।" ਕਹਿਆ, "ਕੌਨ ਕੌਨ?" ਫਰਮਾਇਆ, "ਇਕ ਨੇਕਾਂ ਦਾ ਇਕ ਬਦਾਂ ਦਾ", ਅਰਥਾਤ ਗੁਰਮੁਖਾਂ ਦਾ ਤੇ ਮਨਮੁਖਾਂ ਦਾ। ਏਹ ਅਟੱਲ ਫੈਸਲਾ ਸੁਣ ਕੇ ਉਸਦੀ ਤਸੱਲੀ ਹੋ ਗਈ।

ਸੋ ਇਸ ਤਰ੍ਹਾਂ ਦੇ ਕਲਿਜੁਗ ਵਿਚ ਸਤਿਜੁਗ ਵਰਤਾਉਣ ਵਾਲੇ, ਮਹਾਨ ਸਤਿਗੁਰੂ ਜੀ ਦੇ ਪਰਿਵਾਰਿਕ ਬ੍ਰਿਖ ਦੀਆਂ ਜੜ੍ਹਾਂ ਅਤੇ ਟਾਹਣੀਆਂ ਦੀ ਖੋਜ ਕਰਨੀ ਵੱਡੀ ਹਿੰਮਤ ਅਤੇ ਪੁਰਸ਼ਾਰਥ ਦਾ ਕੰਮ ਹੈ। ਇਸ ਸਮੇਂ ਸਤਿਗੁਰੂ ਜੀ ਦਾ ਕੋੜਮਾ ਪੰਜਾਬ ਜਾਂ ਹਿੰਦੁਸਤਾਨ ਵਿਚ ਹੀ ਨਹੀ ਸਗੋਂ ਹੋਰਨਾਂ ਦੇਸਾਂ ਦੇਸ਼ਾਂਤਰਾਂ ਵਿਚ ਵੀ ਫੈਲ ਚੁੱਕਾ ਹੈ। ਸਾਡੇ ਕੌਮੀ ਮੁਕਤੀ ਅੰਦੋਲਨ ਦੀ, ਮਹਾਂਗਾਥਾ ਨਾਲ ਜੁੜੇ ਇਸ ਲੋਕ-ਨਾਇਕ ਨਾਲ ਆਪਣਾ ਪਰਿਵਾਰਿਕ ਸੰਬੰਧ ਜੋੜ ਪੜ੍ਹ ਕੇ ਕਿੰਨੇ ਲੋਕ ਰੋਮਾਂਚਿਤ ਹੋ ਉੱਠਣਗੇ। ਬਹੁਤ ਸਾਰੇ ਪਾਤਰਾਂ ਨੂੰ ਇਤਿਹਾਸ ਦੀ ਧੂੜ ਵਿਚ ਗੁਆਚਣ ਤੋਂ ਬਚਾਉਣ ਦਾ ਮਹਾਂ ਕਾਰਨਾਮਾ ਇਸ ਪੁਸਤਕ ਦੀ ਲੇਖਿਕਾ ਸੂਬਾ ਸੁਰਿੰਦਰ ਕੌਰ ਖਰਲ ਨੇ ਕਰ ਵਿਖਾਇਆ ਹੈ। ਇਸ ਤੋਂ ਪਹਿਲਾਂ ਉਹਨਾਂ ਦੇ ਜੀਵਨ ਦੇ ਬੜੇ ਅਨਮੋਲ ਵਰ੍ਹੇ ਸਾਡੇ ਸੁਤੰਤਰਤਾ ਸੰਗਰਾਮ ਦੀ ਗੌਰਵ ਗਾਥਾ-ਸਾਕਾ ਮਲੇਰ ਕੋਟਲਾ ਦੇ ਵੰਸ਼ਜਾਂ ਦੀ ਨਿਸ਼ਾਨ ਦੇਹੀ ਕਰਨ ਦੇ ਇਤਿਹਾਸਕ ਕਾਰਜ ਵਿਚ ਲੇਖੇ ਲੱਗ ਚੁੱਕੇ ਹਨ। ਸੰਸਥਾਵਾਂ ਦੇ ਕਰਨ ਵਾਲਾ ਵੱਡਾ ਕੰਮ, ਆਪਣੇ ਇਸ਼ਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਦ੍ਰਿਸ਼ਟੀ ਅਤੇ ਜੀਵਨ ਸਾਥੀ ਸ੍ਰ. ਭਗਵੰਤ ਸਿੰਘ ਦੇ ਸਕ੍ਰਿਅ ਸਹਿਯੋਗ ਨਾਲ ਬੀਬੀ ਜੀ ਨੇ ਕਰ ਵਿਖਾਇਆ ਹੈ।

ਸੂਬਾ ਸੁਰਿੰਦਰ ਕੌਰ ਖਰਲ ਦਾ ਨਾਂ ਪੰਜਾਬੀ ਸਾਹਿਤਕ ਸੰਸਾਰ ਵਿਚ ਕਿਸੇ ਜਾਣ ਪਹਿਚਾਣ ਦਾ ਮੁਥਾਜ ਨਹੀਂ ਹੈ। ਉਹਨਾਂ ਨੇ ਆਪਣੀ ਕਹਾਣੀਆਂ ਦੀ ਪੁਸਤਕ 'ਤ੍ਰਿਸ਼ਨਾਂ' ਨਾਲ ਇਸ ਜਗਤ ਵਿਚ ਪ੍ਰਵੇਸ਼ ਕੀਤਾ। ਮਹਾਰਾਣੀ ਜਿੰਦ ਕੌਰ, ਮਹਾਰਾਜਾ ਰਣਜੀਤ ਸਿੰਘ ਅਤੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੀਆਂ ਜੀਵਨੀਆਂ ਦੀਆਂ ਤਿੰਨ ਪੁਸਤਕਾਂ ਲਿਖ ਕੇ ਉਹਨਾਂ ਨੇ ਜੀਵਨੀ ਸਾਹਿਤ ਨੂੰ ਅਮੀਰੀ ਪ੍ਰਦਾਨ ਕੀਤੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਾਗਬਾਨੀ ਪ੍ਰਤੀ ਦੇਣ, ਸੰਗੀਤਕਾਰਾਂ ਪ੍ਰਤੀ ਦੇਣ ਅਤੇ ਸਾਹਿਤਕਾਰਾਂ ਪ੍ਰਤੀ ਦੇਣ ਆਦਿ ਵੱਖ-ਵੱਖ ਸਮੇਂ ਛਪੇ, ਉਹਨਾਂ ਦੇ ਖੋਜ ਪੱਤਰ ਹਨ। ਬਰਮਾ ਅਤੇ ਅਫਰੀਕਾ ਦੀ ਯਾਤਰਾ ਲਿਖ ਕੇ ਉਹਨਾਂ ਸਫਰਨਾਮਾ ਸਾਹਿਤ ਵਿਚ ਨਿੱਗਰ ਵਾਧਾ ਕੀਤਾ ਹੈ। ਵਰਤਮਾਨ ਸਤਿਗੁਰੂ ਜੀ ਦੇ ਜੀਵਨ ਤੇ ਆਧਾਰਿਤ ਵੱਡ ਆਕਾਰੀ ਗ੍ਰੰਥ "ਪ੍ਰਕਾਸ਼ ਪੁੰਜ ਭਾਗ ਪਹਿਲਾ" ਪਹਿਲੀ ਵੇਰ ਕਈ ਅਣਗੌਲੇ ਤੱਥਾਂ ਅਤੇ

ਵਿਅਕਤੀਆਂ 'ਤੇ ਭਰਪੂਰ ਰੋਸ਼ਨੀ ਪਾਉਂਦਾ ਹੈ। ਇਸੇ ਗ੍ਰੰਥ ਦਾ ਦੂਸਰਾ ਹਿੱਸਾ, ਛਾਪੇ ਦਾ ਜਾਮਾ ਪਹਿਨਣ ਦੀ ਉਡੀਕ ਵਿਚ ਹੈ। ਇਹਨਾਂ ਤੋਂ ਇਲਾਵਾ ਅਖਬਾਰਾਂ ਰਸਾਲਿਆਂ ਵਿਚ ਬਹੁਤ ਸਾਰੇ ਲੇਖ ਛਪ ਚੁੱਕੇ ਹਨ। "ਜੱਗ ਬਾਣੀ" ਅਤੇ "ਅਜੀਤ" ਜਹੀਆਂ ਮਕਬੂਲ ਅਖਬਾਰਾਂ ਵਿਚ ਉਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਵਚਨਾਂ ਨੂੰ , ਸੰਗਤਾਂ ਦੇ ਭਲੇ ਹਿਤ, ਹਰ ਹਫ਼ਤੇ, ਲੜੀਵਾਰ ਛਪਵਾ ਕੇ, ਗੈਰ ਨਾਮਧਾਰੀਆਂ ਵਿਚ ਵੀ ਆਪਣੇ ਪੰਥ ਦਾ ਪਰਚਾਰ ਕਰ ਰਹੀ ਹੈ।

'ਜਗਬਾਣੀ' ਵਿਚ ਇਸ ਦੇ ਲਿਖੇ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਲੇਖ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਵਚਨ 21 ਮਈ 2001 ਤੋਂ ਲੈ ਕੇ ਹੁਣ ਤੀਕ ਲਗਾਤਾਰ, ਲੜੀਵਾਰ ਹਰ ਹਫ਼ਤੇ, ਪਹਿਲੋਂ ਹਰ ਸੋਮਵਾਰ ਤੇ ਹੁਣ ਹਰ ਮੰਗਲਵਾਰ ਛਪ ਰਹੇ ਹਨ ਤੇ ਇਨ੍ਹਾਂ ਨੂੰ ਪਾਠਕਾਂ ਦਾ ਭਰਪੂਰ ਹੁੰਗਾਰਾ ਮਿਲ ਰਿਹੈ।

'ਅਜੀਤ' ਵਿਚ ਇਸ ਦੀ ਬਾਲ ਸਾਹਿਤ ਦੀ ਪੁਸਤਕ 'ਰੂਹ ਪੰਜਾਬ ਦੀ' ਸੰਨ 1991 ਵਿਚ ਹਰ ਹਫ਼ਤੇ ਲੜੀਵਾਰ ਕਈ ਕਿਸ਼ਤਾਂ ਵਿਚ ਛਪੀ। 'ਪੰਜਾਬੀ ਟਿਬਿਊਨ' ਵਿਚ ਇਸ ਦਾ ਲਿਖਿਆ ਸਫ਼ਰਨਾਮਾ 'ਬਰਮਾ ਦੀ ਯਾਤਰਾ' ਲੜੀਵਾਰ ਸੰਨ 2002 ਵਿਚ ਛਪਿਆ। ਰਚਨਾਵਾਂ ਸਮੇਂ ਸਮੇਂ ਉੱਘੇ ਰਸਾਲਿਆਂ ਤੇ ਅਖ਼ਬਾਰਾਂ ਵਿਚ ਛਪਦੀਆਂ ਰਹਿੰਦੀਆਂ ਹਨ। ਟੈਲੀਵੀਜਨ ਅਤੇ ਰੇਡਿਓ ਵਿਚ ਵੀ ਰਚਨਾਵਾਂ ਪੇਸ਼ ਕੀਤੀਆਂ ਹਨ ਅਤੇ ਇੰਟਰਵਿਊ ਵੀ ਆਏ ਹਨ।

ਵਾਰਤਕ ਤੋਂ ਇਲਾਵਾ ਕਵਿਤਾ ਵਿਚ ਵੀ ਸੂਬਾ ਸੁਰਿੰਦਰ ਕੌਰ ਨੇ ਚੋਖਾ ਨਾਮਣਾ ਖੱਟਿਆ ਹੈ। ਉਹਨਾਂ ਦੀਆਂ ਹੁਣ ਤਕ ਛਪੀਆਂ ਦੋ ਕਾਵਿ ਪੁਸਤਕਾਂ "ਬਖਸ਼ਿਸ਼" ਅਤੇ "ਤੂੰ ਹੀ ਤੂੰ" ਨੇ ਪੰਜਾਬੀ ਕਵਿਤਾ ਦੇ ਸਮਾਲੋਚਕਾਂ ਤੋਂ ਵੱਡ ਮੁੱਲੀਆਂ ਰਾਵਾਂ ਅਰਜਿਤ ਕੀਤੀਆਂ ਹਨ। ਉਹ ਕਵਿਤਾ ਦੀ ਰੂਹ ਨੂੰ ਪਛਾਨਣ ਵਾਲੀ ਕਵਿੱਤਰੀ ਦੇ ਤੌਰ ਤੇ ਸਥਾਪਿਤ ਹੋਈ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਬੰਸਾਵਲੀਨਾਮਾ ਲਿਖ ਕੇ, ਜਿਹੜਾ ਕੰਮ ਬੀਬੀ ਖਰਲ ਨੇ ਕੀਤਾ ਹੈ, ਪੱਛਮ ਦੇ ਦੇਸਾਂ ਵਿਚ ਇਸ ਦੀ ਬਹੁਤ ਕਦਰ ਹੈ। ਮਹਾਰਾਜਾ ਦਲੀਪ ਸਿੰਘ ਨੇ ਵਲਾਇਤ ਦੀਆਂ ਲਾਇਬ੍ਰੇਰੀਆਂ ਵਿਚੋਂ ਹੀ ਆਪਣੇ ਅਤੇ ਆਪਣੇ ਪੁਰਖਿਆਂ ਦੇ ਰਾਜ ਬਾਰੇ ਅਤੇ ਬੰਸਾਵਲੀ ਬਾਰੇ ਜਦੋਂ ਪੜ੍ਹਿਆ ਤਾਂ ਆਪਣੇ ਨਾਲ ਹੋਏ ਧੋਖੇ ਨੂੰ ਸਮਝ ਕੇ, ਉਸ ਦੀ ਅੰਗਰੇਜ਼-ਭਗਤੀ ਕਾਫ਼ੂਰ ਹੋ ਗਈ ਸੀ। ਪੰਜਾਬੀ ਵਿਚ ਬੰਸਾਵਲੀ ਨਾਮੇ ਦੀ ਵਿਧਾ ਨੂੰ ਪ੍ਰਵੇਸ਼ ਕਰਾਉਣ ਦਾ ਮਾਨ ਵੀ ਸੂਬਾ ਸੁਰਿੰਦਰ ਕੌਰ ਖਰਲ ਦੇ ਨਾਂ ਲਿਖਿਆ ਜਾਏਗਾ। ਅਵੱਲ ਤਾਂ ਕਿਸੇ ਨੇ ਇਹ ਕਠਿਨ ਕਾਰਜ ਪਹਿਲਾਂ ਕੀਤਾ ਨਹੀਂ, ਜੇ ਕੀਤਾ ਵੀ ਹੋਵੇ ਤਾਂ ਏਨੇ ਵਿਆਪਕ ਪੱਧਰ ਤੇ ਬਿਲਕੁਲ ਨਹੀਂ। ਆਪਣੇ ਲਾਭ-ਹਾਨ, ਸੁਖ-ਦੁਖ ਦੀ ਪ੍ਰਵਾਹ ਨਾ ਕਰਦਿਆਂ ਨਿਰੰਤਰ ਕਾਰਜਸ਼ੀਲ ਰਹਿਣ ਵਾਲੀਆਂ ਅਜੇਹੀਆਂ ਖੋਜੀ ਹਸਤੀਆਂ, ਕਿਸੇ ਵੀ ਸਮਾਜ ਦੀ ਅਮੁੱਲ ਨਿਧੀ ਹੁੰਦੀਆਂ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਅਸ਼ੀਰਵਾਦ ਨਾਲ, ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ, ਜਿੱਥੇ ਆਪਣੇ ਪੁਰਾਤਨ ਸਾਹਿਤਕ ਖਜ਼ਾਨੇ ਦੀ ਸਾਂਭ ਸੰਭਾਲ ਲਈ ਯਤਨਸ਼ੀਲ ਰਹਿੰਦਾ ਹੈ, ਉਥੇ ਮੌਜੂਦਾ ਲੇਖਕਾਂ, ਸਾਹਿਤਕਾਰਾਂ ਦੀਆਂ ਕ੍ਰਿਤਾਂ ਨੂੰ ਵੀ ਉਤਸ਼ਾਹਿਤ ਕਰਦਾ ਰਹਿੰਦਾ ਹੈ। ਨਾਮਧਾਰੀ ਪੰਥ ਨਾਲ ਜੁੜੇ ਸਤਿਜੁਗ, ਵਰਿਆਮ, ਯੁਗ ਮਰਿਆਦਾ ਜਿਹੇ ਅਖਬਾਰ ਰਿਸਾਲੇ ਆਪਣੀ ਭੂਮਿਕਾ ਨਿਭਾਹ ਰਹੇ ਹਨ। ਡੂੰਘੀ ਸਾਹਿਤਕ ਮੱਸ ਰੱਖਣ ਵਾਲੇ , ਸੰਤ ਹਰਪਾਲ ਸਿੰਘ ਸੇਵਕ ਤੇ ਸੰਤ ਰਛਪਾਲ ਸਿੰਘ ਸੇਵਕ ਵੀ ਇਹਨਾਂ ਸਾਰੇ ਕਾਰਜਾਂ ਵਿਚ ਕਿਸੇ ਅਦ੍ਰਿਸ਼ਟ ਸ਼ਕਤੀ ਜਿਉਂ ਆਪਣਾ ਯੋਗਦਾਨ ਪਾ ਕੇ, ਗੁਰੂ ਕਿਰਪਾ ਦੇ ਪਾਤਰ ਬਣਦੇ ਹਨ।

ਕਰੀਵਾਲਾ (ਸਿਰਸਾ) ਸੁਵਰਨ ਸਿੰਘ ਵਿਰਕ

19-1-2006

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਸ਼ੁਕਰਗੁਜ਼ਾਰੀ ! ਧੰਨਵਾਦ !

ਯਾਹੀ ਕੁਲ ਤੇ ਪ੍ਰਗਟ ਹੋਇ ਤਾਹੀ ਕੁਲ ਕੋ ਨਾਮ॥
ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ॥

— ਗੁਰਿੰਡਨਾਮਾ

ਮੈਨੂੰ ਅਤਿਅੰਤ ਖ਼ੁਸ਼ੀ ਹੈ ਕਿ ਮੈਨੂੰ ਉਸ ਕੁਲ ਬਾਰੇ ਲਿਖਣ ਦਾ ਸੁਭਾਗ ਪ੍ਰਾਪਤ ਹੋਇਆ ਹੈ, ਜਿਸ ਕੁਲ ਵਿਚ ਪਰਮ ਪੂਜ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅਵਤਾਰ ਧਾਰਨ ਕੀਤਾ।

ਮੇਰੇ ਕੋਲ ਸ਼ਬਦ ਨਹੀਂ, ਜਿਨ੍ਹਾਂ ਨਾਲ ਮੈਂ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਪ੍ਰਤੀ ਸ਼ੁਕਰਗੁਜਾਰੀ ਵਿਅਕਤ ਕਰ ਸਕਾਂ। ਸ੍ਰੀ ਸਤਿਗੁਰੂ ਜੀ ਨੇ, ਮੇਰੇ ਕੋਲੋਂ ਇਸ ਪੁਸਤਕ ਲੇਖਣ ਦਾ ਅਤੀ ਉੱਤਮ ਕਾਰਜ ਕਰਵਾ ਕੇ, ਮੈਨੂੰ ਮਾਣ ਬਖ਼ਸ਼ਿਆ ਹੈ।

ਸਤਿਗੁਰੂ ਜਿਸ ਤੋਂ ਜੋ ਚਾਹੇ ਕੰਮ ਕਰਵਾ ਸਕਦੇ ਹਨ। ਹਜ਼ੂਰ ਨੇ ਮੇਰੇ ਮਨ ਵਿਚ ਵਿਚਾਰ ਪੈਦਾ ਕੀਤਾ ਕਿ ਨਾਮਧਾਰੀ ਸ਼ਹੀਦਾਂ ਦੇ ਪਰਿਵਾਰਾਂ ਦੇ ਕੁਰਸੀਨਾਮੇ ਲਿਖ ਕੇ ਛਪਵਾਉਣ ਤੋਂ ਪਹਿਲੋਂ ਮੈਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਰਿਵਾਰ ਦਾ ਕੁਰਸੀਨਾਮਾ ਲਿਖਣਾ ਚਾਹੀਦਾ ਹੈ। ਹਿੰਮਤ ਬਖ਼ਸ਼ੀ ਕਿ ਇਸ ਅਤੀ ਔਖੇ ਕਾਰਜ ਨੂੰ ਨੇਪਰੇ ਚਾੜ੍ਹ ਸਕਾਂ।

"ਸਤਿਗੁਰੂ ਦੇ ਰਸਤੇ 'ਤੇ ਤੁਰਨ ਦੀ ਲੋੜ ਐ, ਸਤਿਗੁਰੂ ਅਗੋਂ ਰਸਤਾ ਬਣਾ ਕੇ ਸਾਫ਼ ਕਰ ਦੇਂਦੈ।"

ਇਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਨ ਹਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਬੰਸਾਵਲੀ ਲਿਖਣੀ ਬਹੁਤ ਜ਼ਰੂਰੀ ਸੀ ਕਿਉਂਕਿ ਇਸ ਨਾਲ ਅਗਲੀਆਂ ਪੀੜ੍ਹੀਆਂ ਨੂੰ ਰੌਸ਼ਨੀ ਮਿਲੇਗੀ, ਉਹ ਜਾਣੂੰ ਹੋ ਸਕਣਗੀਆਂ ਕਿ ਉਨ੍ਹਾਂ ਦੇ ਭਾਗ ਕਿੰਨੇ ਉੱਤਮ ਹਨ ਕਿ ਉਹ ਉਸ ਕੁਲ ਨਾਲ ਕਿਸੇ ਨਾ ਕਿਸੇ ਤਰੀਕੇ ਨਾਲ ਸੰਬੰਧਤ ਹਨ, ਜਿਸ ਕੁਲ ਵਿਚ ਸੱਚੇ ਪਾਤਸ਼ਾਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅਵਤਾਰ ਧਾਰਿਆ।

ਰਾਮ ਸਿੰਘ ਮੇਰੋ ਹੋਇ ਨਾਮਾ, ਬਾਢੀ ਸੁਤ ਭੈਣੀ ਕੋ ਧਾਮਾ॥
ਕਲਿਜੁਗ ਮਹਿ ਸਤਿਜੁਗ ਵਰਤਾਊਂ, ਤਬ੍ਹੀ ਬਾਰਵਾਂ ਬਾਪ ਕਹਾਊਂ॥

—ਸੌ ਸਾਖੀ

ਵੈਸੇ ਤਾਂ, ਕੋਈ ਮੰਨੇ ਜਾਂ ਨਾ ਮੰਨੇ, ਸਤਿਗੁਰੂ ਸਭ ਦਾ ਹੁੰਦਾ ਹੈ। ਸੂਰਜ ਨੂੰ ਸਾਰਾ ਸੰਸਾਰ ਸੂਰਜ ਨਾ ਕਹੇ, ਉਸ ਨੇ ਸੂਰਜ ਹੀ ਰਹਿਣਾ ਹੈ।

ਮੈਂ ਅਤੀ ਧੰਨਵਾਦੀ ਹਾਂ, ਉਨ੍ਹਾਂ ਸੱਜਣਾਂ ਦੀ, ਜਿਨ੍ਹਾਂ ਨੇ ਮੇਰੇ ਇਸ ਕੰਮ ਵਿਚ ਮੈਨੂੰ ਸਹਿਯੋਗ ਦਿੱਤਾ। ਆਪਣੇ ਪਰਿਵਾਰ ਦੀ ਵੀ ਧੰਨਵਾਦੀ ਹਾਂ, ਮੇਰੇ ਪਤੀ ਸੰਤ ਭਗਵੰਤ ਸਿੰਘ ਤੇ ਮੇਰੇ ਬੱਚਿਆਂ ਨੇ ਮੈਨੂੰ ਹਰ ਪੱਖੋਂ ਖੋਜ-ਕਾਰਜ ਅਤੇ ਲੇਖਣ-ਕਾਰਜ ਸਮੇਂ ਸਾਥ ਤੇ ਸਹਿਯੋਗ ਪ੍ਰਦਾਨ ਕੀਤਾ।

ਸੇਵਕ ਹਰਪਾਲ ਸਿੰਘ ਅਤੇ ਸੇਵਕ ਰਛਪਾਲ ਸਿੰਘ ਦੁਆਰਾ ਇਸ ਲੇਖਣ-ਕਾਰਜ ਪ੍ਰਤੀ ਦਰਸਾਈ ਗਈ ਦਿਲਚਸਪੀ ਨੇ ਮੈਨੂੰ ਉਤਸ਼ਾਹਿਤ ਕੀਤਾ ਕਿ ਮੈਂ ਇਸ ਕਾਰਜ ਨੂੰ ਸੰਪੰਨ ਕਰ ਸਕਾਂ। ਇਨ੍ਹਾਂ ਦੋਹਾਂ ਨੇ ਮੈਨੂੰ ਹਰ ਪਖੋਂ ਭਰਪੂਰ ਸਹਿਯੋਗ ਦਿੱਤਾ।

ਸੰਤ ਜਗਤਾਰ ਸਿੰਘ ਪਨਿਹਾਰੀ ਅਤੇ ਸ੍ਰੀ ਉਦੈ ਸਿੰਘ ਜੀ ਨੇ ਵੀ ਮੇਰੇ ਇਸ ਕਾਰਜ ਨੂੰ ਸੌਖਿਆਂ ਕਰਨ ਲਈ ਮੈਨੂੰ ਕਾਫ਼ੀ ਜਾਣਕਾਰੀ ਪ੍ਰਦਾਨ ਕੀਤੀ।

ਸ. ਤਰਲੋਚਨ ਸਿੰਘ ਮਠਾੜੂ ਲੁਧਿਆਣਾ, ਦੇ ਦਾਦਾ ਜੀ—ਸੰਤ ਅਰਜਨ ਸਿੰਘ ਜੋ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਤਾਇਆ ਸ. ਨੱਥਾ ਸਿੰਘ ਦੇ ਪੁੱਤਰ ਸ. ਦਰਬਾਰਾ ਸਿੰਘ ਦੇ ਪੁੱਤਰ ਸ. ਨਾਰਾਇਣ ਸਿੰਘ ਦੇ ਬੇਟੇ ਸਨ, ਇਸ ਪਰਿਵਾਰਕ ਬੰਸਾਵਲੀ ਬਾਰੇ ਕਾਫ਼ੀ ਜਾਣਕਾਰੀ ਰੱਖਦੇ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਹੁਕਮ ਕਰ, ਇਸ ਸੰਬੰਧੀ, ਸੰਤ ਅਰਜਨ ਸਿੰਘ ਜੀ ਦੀ ਆਡੀਓ ਤੇ ਵੀ. ਡੀ. ਓ. ਮੂਵੀ ਵੀ ਬਣਵਾਈ। ਸੰਤ ਅਰਜਨ ਸਿੰਘ ਆਪਣੇ ਪੋਤੇ ਪੋਤੀਆਂ ਨੂੰ ਵਿਸ਼ੇਸ਼ ਕਰ ਸ. ਤਰਲੋਚਨ ਸਿੰਘ ਸਪੁੱਤਰ ਸ. ਮਹਿੰਦਰ ਸਿੰਘ ਨੂੰ ਕਿਹਾ ਕਰਦੇ ਸਨ ਕਿ ਉਹ ਉਨ੍ਹਾਂ ਪਾਸੋਂ, ਜੋ ਵੀ ਉਨ੍ਹਾਂ ਕੋਲ ਜਾਣਕਾਰੀ ਹੈ, ਲਿਖ ਲੈਣ। ਉਨ੍ਹਾਂ ਨੇ ਸ. ਤਰਲੋਚਨ ਸਿੰਘ ਨੂੰ ਕਾਫੀ ਕੁਝ ਲਿਖਵਾਇਆ ਵੀ। ਸ. ਤਰਲੋਚਨ ਸਿੰਘ ਨੇ ਉਹ ਲਿਖਤ ਮੈਨੂੰ ਵਿਖਾਈ ਤੇ ਲਿਖਵਾਈ। ਇਸ ਪੁਸਤਕ ਨੂੰ ਲਿਖਣ ਸਮੇਂ ਇਹ ਜਾਣਕਾਰੀ ਮੇਰੇ ਬਹੁਤ ਕੰਮ ਆਈ। ਇਹੀ ਨਹੀਂ ਸ. ਤਰਲੋਚਨ ਸਿੰਘ ਤੇ ਉਨ੍ਹਾਂ ਦੀ ਪਤਨੀ ਬੀਬੀ ਪਰਮਜੀਤ ਕੌਰ (ਸ. ਜਗਦੀਸ਼ ਸਿੰਘ ਵਰਿਆਮ ਦੀ ਭੈਣ) ਨੇ ਮੈਨੂੰ ਪੂਰੀ ਹੱਲਾ ਸ਼ੇਰੀ ਵੀ ਦਿੱਤੀ ਕਿ ਉਹ ਇਸ ਕਾਰਜ ਵਿਚ ਮੈਨੂੰ ਹਰ ਤਰ੍ਹਾਂ ਨਾਲ ਸਹਿਯੋਗ ਦੇਣਗੇ ਤੇ ਇਹ ਸਹਿਯੋਗ ਉਨ੍ਹਾਂ ਮੈਨੂੰ ਦਿੱਤਾ ਵੀ। ਮੈਂ ਤਹਿ-ਦਿਲੋਂ ਉਨ੍ਹਾਂ ਦੀ ਧੰਨਵਾਦੀ ਹਾਂ।

ਇਸ ਸਮੁੱਚੀ ਪੁਸਤਕ ਵਿਚ ਜਿੰਨੇ ਵੀ ਪਰਿਵਾਰਾਂ ਦੇ ਵੇਰਵੇ ਦਰਜ ਹਨ, ਉਨ੍ਹਾਂ ਨੂੰ ਮੈਂ ਜਾ ਜਾ ਕੇ ਜਾਂ ਤਾਂ ਖ਼ੁਦ ਮਿਲੀ ਹਾਂ ਤੇ ਜਾਂ ਟੈਲੀਫੋਨ ਰਾਹੀਂ ਅਗੋਂ ਤੋਂ ਅਗੋਂ ਸੰਪਰਕ ਕਰ ਕੇ ਜਾਣਕਾਰੀ ਹਾਸਲ ਕੀਤੀ ਹੈ। ਸਭ ਦੇ ਨਾਂ ਤਾਂ ਮੈਂ ਸ਼ਾਇਦ ਨਾ ਲਿਖ ਸਕਾਂ, ਮੈਂ ਉਨ੍ਹਾਂ ਸਭਨਾਂ ਦੀ ਧੰਨਵਾਦੀ ਹਾਂ, ਜਿਨ੍ਹਾਂ ਨੇ ਮੈਨੂੰ ਸਹਿਯੋਗ ਦਿੱਤਾ।

ਮੈਂ ਸ. ਰਣਜੀਤ ਸਿੰਘ ਲੁਧਿਆਣਾ ਤੇ ਸ. ਅਮਰਜੀਤ ਸਿੰਘ ਡੀਪੂ ਵਾਲੇ ਸ੍ਰੀ ਭੈਣੀ ਸਾਹਿਬ ਦਾ ਵੀ ਬਹੁਤ ਧੰਨਵਾਦ ਕਰਦੀ ਹਾਂ, ਜਿਨ੍ਹਾਂ ਨੇ ਮੈਨੂੰ ਕਾਫੀ ਜਾਣਕਾਰੀ ਇਸ ਪਰਿਵਾਰ ਬਾਰੇ ਦਿਤੀ। ਇਹ ਦੋਵੇਂ ਭਰਾ ਸਪੁੱਤਰ ਸ. ਹੁਕਮਾ ਸਿੰਘ, ਸਪੁੱਤਰ ਸ. ਦਰਬਾਰਾ ਸਿੰਘ ਸਪੁੱਤਰ ਸ. ਨੱਥਾ ਸਿੰਘ (ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਤਾਇਆ ਜੀ) ਹਨ। ਸ. ਰਣਜੀਤ ਸਿੰਘ ਨੇ ਕਈ ਥਾਂ ਜਾ ਕੇ, ਮੈਨੂੰ ਕੁਝ ਪਰਿਵਾਰਾਂ ਦੇ ਪਤੇ ਤੇ ਟੈਲੀਫੋਨ ਨੰਬਰ ਲਿਆ ਕੇ ਦਿੱਤੇ, ਜਿਨ੍ਹਾਂ ਨਾਲ ਮੈਨੂੰ ਅਗਾਂਹ ਤੋਂ ਅਗਾਂਹ ਜਾਣਕਾਰੀ ਮਿਲਦੀ ਗਈ।

ਸ. ਮੋਹਨ ਸਿੰਘ ਬੀ. ਐਸ. ਏ. ਫੈਕਟਰੀ ਰਾਈਆਂ ਵਾਲੇ (ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਤਾਇਆ ਸ. ਨੱਥਾ ਸਿੰਘ ਦੇ ਪਰਿਵਾਰ ਵਿਚੋਂ) ਸੂਬਾ ਜਰਨੈਲ ਸਿੰਘ ਬਠਿੰਡਾ ਅਤੇ ਸ੍ਰੀ ਤਰਸੇਮ ਲਾਲ ਅਗਰਵਾਲ (ਤਨਜਾਨੀਆ) ਦੀ ਵੀ ਮੈਂ ਧੰਨਵਾਦੀ ਹਾਂ, ਜਿਨ੍ਹਾਂ ਮੈਨੂੰ ਉਤਸਾਹ ਅਤੇ ਮਾਇਕ ਸਹਾਇਤਾ ਦਿੱਤੀ।

ਮੈਂ ਅਤੀ ਧੰਨਵਾਦੀ ਹਾਂ ਸ. ਹਰਵਿੰਦਰ ਸਿੰਘ ਸੰਘੇੜਾ ਅਤੇ ਬੀਬੀ ਤਰਲੋਚਨ ਕੌਰ ਪਰਿਵਾਰ (ਯੂ. ਕੇ. ਤੋਂ) ਦੀ ਜਿਨ੍ਹਾਂ ਇਸ ਪੁਸਤਕ ਨੂੰ ਛਪਵਾਉਣ ਲਈ ਮੈਨੂੰ ਵਿਸ਼ੇਸ਼ ਮਾਇਕ ਸਹਾਇਤਾ ਦਿੱਤੀ। ਮੈਂ ਆਭਾਰੀ ਹਾਂ, ਡਾ. ਹਰਜਾਪ ਸਿੰਘ ਸ਼ਾਹਕੋਟ ਦੀ ਜਿਨ੍ਹਾਂ ਨੇ ਆਪਣੇ ਭਣੋਈਏ ਸ. ਹਰਵਿੰਦਰ ਸਿੰਘ ਨੂੰ ਇਸ ਪਵਿੱਤਰ ਕਾਰਜ ਵਿਚ ਵਿਸ਼ੇਸ਼ ਹਿੱਸਾ ਪਾਉਣ ਲਈ ਪ੍ਰੇਰਿਆ।

ਮੈਂ ਰਿਣੀ ਹਾਂ, ਬਹੁਤ ਵਿਦਵਾਨ ਲੇਖਕ ਅਤੇ ਬੁਲਾਰੇ ਸ. ਸਵਰਨ ਸਿੰਘ ਵਿਰਕ ਦੀ, ਜਿਨ੍ਹਾਂ ਨੇ ਮੇਰੀ ਬੇਨਤੀ ਪਰਵਾਨ ਕਰ, ਮੇਰੀ ਇਸ ਪੁਸਤਕ ਲਈ, ਆਪਣੇ ਕੀਮਤੀ ਸ਼ਬਦ ਲਿਖ ਕੇ ਮੈਨੂੰ ਨਿਵਾਜਿਆ ਹੈ।

ਅੰਤ ਵਿਚ ਮੈਂ ਧੰਨਵਾਦ ਕਰਦੀ ਹਾਂ ਅਜੋਕੇ ਸਮੇਂ ਦੇ ਮਸ਼ਹੂਰ, ਲੋਕਗੀਤ ਪ੍ਰਕਾਸ਼ਨ ਚੰਡੀਗੜ੍ਹ, ਵਾਲੇ ਸ੍ਰੀ ਹਰੀਸ਼ ਜੈਨ ਜੀ ਅਤੇ ਉਨ੍ਹਾਂ ਦੇ ਸਪੁੱਤਰ ਸ੍ਰੀ ਰੋਹਿਤ ਜੀ ਦਾ ਜਿਨ੍ਹਾਂ ਨੇ ਖ਼ੁਦ ਦਿਲਚਸਪੀ ਲੈ ਕੇ, ਮੇਰੇ ਰੀਝ ਨਾਲ ਲਿਖੇ ਅੱਖਰਾਂ ਨੂੰ ਪੁਸਤਕ ਦਾ ਜਾਮਾ ਪਹਿਨਾਇਆ।

ਇਸ ਪੁਸਤਕ ਨੂੰ ਲਿਖਦਿਆਂ, ਹੋ ਸਕਦਾ ਹੈ ਕੁਝ ਕਮੀਆਂ ਰਹਿ ਗਈਆਂ ਹੋਣ ਜਾਂ ਕਿਸੇ ਪਰਿਵਾਰ ਦਾ ਕਿਸੇ ਮਜਬੂਰੀ ਵੱਸ, ਪੂਰਾ ਵੇਰਵਾ ਨਾ ਲਿਖਿਆ ਜਾ ਸਕਿਆ ਹੋਵੇ, ਤਾਂ ਮੈਂ ਖ਼ਿਮਾ ਦੀ ਜਾਚਕ ਹਾਂ।

ਅੰਤ ਵਿਚ ਮੈਂ ਫਿਰ ਸ੍ਰੀ ਸਤਿਗੁਰੂ ਜੀ ਪ੍ਰਤੀ ਆਪਣੀ ਸ਼ੁਕਰਗੁਜ਼ਾਰੀ ਵਿਅਕਤ ਕਰਦਿਆਂ, ਸ੍ਰੀ ਸਤਿਗੁਰੂ ਜੀ ਦੇ ਪਾਵਨ ਚਰਨਾਂ ਦਾ ਧਿਆਨ ਕਰ, ਨਮਸਕਾਰ ਕਰਦੀ ਹਾਂ।

"ਆਦਿ ਗੁਰਏ ਨਮਹ॥ ਜੁਗਾਦਿ ਗੁਰਏ ਨਮਹ॥
ਸਤਿਗੁਰਏ ਨਮਹ॥ ਸ੍ਰੀ ਗੁਰਦੇਵ ਨਮਹ॥

28 ਫਰਵਰੀ, 2006 — ਸੂਬਾ ਸੁਰਿੰਦਰ ਕੌਰ ਖਰਲ

# ਪਰਿਵਾਰਕ ਪਿਛੋਕੜ

## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪੂਰਵਜ ਅਤੇ ਪਰਿਵਾਰਕ ਪਿਛੋਕੜ

ਸ੍ਰੀ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਜੀ ਨੇ ਰਾਮਗੜ੍ਹੀਆ ਵੰਸ਼ ਵਿਚ ਅਵਤਾਰ ਧਾਰਨ ਕੀਤਾ। ਇਸ ਕੁਲ ਦੇ ਜਿਸ ਪਰਿਵਾਰ ਵਿਚ ਆਪ ਜੀ ਦਾ ਪ੍ਰਕਾਸ਼ ਹੋਇਆ, ਉਸ ਪਰਿਵਾਰ ਦੇ ਪੂਰਵਜ ਮਠਾੜੂ ਗੋਤ ਦੇ ਮਿਸਤਰੀ, ਬੰਗਲੌਰ ਤੋਂ ਅਲਵਰ ਰਿਆਸਤ ਆ ਵੱਸੇ ਸਨ। ਅਲਵਰ ਰਿਆਸਤ ਵਿਚ ਇਹ ਲੱਕੜੀ ਦਾ, ਲੋਹੇ ਦਾ ਅਤੇ ਇਮਾਰਤਾਂ ਬਣਾਉਣ ਦਾ ਕੰਮ ਕਰਦੇ ਸਨ। ਮੀਨਾਕਾਰੀ ਕਰਨ ਵਿਚ ਬਹੁਤ ਮਾਹਰ ਸਨ। ਉਥੋਂ, ਇਹ ਪਿੰਡ ਵੱਡੀ ਲਲਤੋਂ, ਜ਼ਿਲ੍ਹਾ ਲੁਧਿਆਣਾ ਵਿਖੇ ਆ ਵੱਸੇ।

ਆਪਣੀ ਪੁਸਤਕ "ਬਾਗੀ ਕੂਕੇ" ਵਿਚ ਸੰਤ ਬਿਸ਼ਨ ਸਿੰਘ ਹਿਸਟੋਰੀਅਨ ਲਿਖਦੇ ਹਨ,

"ਵੱਡੀ ਲਲਤੋਂ ਵਿਖੇ ਹਰਸਾ ਨਾਮ ਦਾ ਮਠਾੜੂ ਲੁਹਾਰ, ਐਹਰਣ ਬਣਾਨ ਦਾ ਬੜਾ ਮਸ਼ਹੂਰ ਮਿਸਤਰੀ ਸੀ। ਇਸ ਦੀ ਇਸਤਰੀ ਦਾ ਨਾਂ ਪ੍ਰੇਮਾ ਸੀ। ਪ੍ਰੇਮਾ ਤੋਂ ਇਕ ਪੁੱਤਰ ਹੋਇਆ, ਜਿਸ ਦਾ ਨਾਮ ਗੁਰਸਾ ਸੀ। ਗੁਰਸੇ ਦੇ ਘਰ ਨੰਦ ਔਰਤ ਤੋਂ ਸੋਹਿਲ ਜਨਮਿਆ। ਸੋਹਿਲ ਵੀ ਲੁਹਾਰੇ ਕੰਮ ਦਾ ਭਾਰੀ ਮਾਹਿਰ ਸੀ। ਇਸ ਦੀ ਘਰ ਵਾਲੀ ਭਾਗੋ ਸੀ, ਜਿਸ ਦਾ ਪੁੱਤਰ ਲੱਧਾ ਸੀ। ਲੱਧੇ ਦੀ ਸ਼ਾਦੀ ਠੀਕਰੀਵਾਲ ਦੇ ਧਨਾਢ ਮਿਸਤਰੀ ਦੇ ਘਰ ਹੋਈ, ਇਸ ਦੀ (ਲੱਧੇ ਦੀ) ਇਸਤਰੀ ਧਨ ਦੇਈ ਸੀ।"

ਇਹ ਲੱਧਾ ਜੀ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਾਦਾ ਜੀ ਸਨ। ਲੱਧਾ ਜੀ ਦੇ ਚਾਰ ਪੁੱਤਰ-ਨੱਥਾ ਸਿੰਘ, ਜੱਸਾ ਸਿੰਘ, ਸਾਹਿਬ ਸਿੰਘ ਤੇ ਸਰਵਣ ਸਿੰਘ ਹੋਏ।

ਪਿੰਡ ਰਾਈਆਂ, ਜ਼ਿਲ੍ਹਾ ਲੁਧਿਆਣਾ, ਰਾਇ ਗੋਤ ਦੇ ਜ਼ਿਮੀਂਦਾਰਾਂ ਦਾ ਪਿੰਡ ਸੀ। ਇਸ ਪਿੰਡ ਦਾ ਚੈਨਾ ਨਾਮਕ ਨੰਬਰਦਾਰ, ਕੁਝ ਬੰਦੇ ਲੈ ਕੇ ਪਿੰਡ ਲਲਤੋਂ ਵਿਖੇ, ਬਾਬਾ ਲੱਧਾ ਜੀ ਕੋਲ ਪਹੁੰਚਿਆ। ਬੇਨਤੀ ਕੀਤੀ ਕਿ "ਅਸੀਂ ਪਿੰਡ ਰਾਈਆਂ ਤੋਂ ਆਏ ਹਾਂ, ਸਾਨੂੰ ਪਿੰਡ ਦਾ ਕੰਮ ਕਰਨ ਵਾਸਤੇ ਦੋ ਮਿਸਤਰੀਆਂ ਦੀ ਲੋੜ ਹੈ।"

ਬਾਬਾ ਲੱਧਾ ਸਿੰਘ ਜੀ ਨੇ ਆਪਣੇ ਦੋਵੇਂ ਵੱਡੇ ਪੁੱਤਰਾਂ ਨੱਥਾ ਸਿੰਘ (ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਤਾਇਆ ਜੀ) ਤੇ ਜੱਸਾ ਸਿੰਘ (ਸ੍ਰੀ ਸਤਿਗੁਰੂ ਜੀ ਦੇ ਪਿਤਾ ਜੀ) ਨੂੰ ਕੰਮ ਕਰਨ ਲਈ ਰਾਈਆਂ ਭੇਜ ਦਿੱਤਾ। ਇਨ੍ਹਾਂ ਨਾਲ ਇਨ੍ਹਾਂ ਦੀਆਂ ਪਤਨੀਆਂ ਮਾਤਾ ਜੈ ਕੌਰ ਤੇ ਮਾਤਾ ਸਦਾ ਕੌਰ ਗਈਆਂ। ਉਸ ਵੇਲੇ ਸ੍ਰੀ ਸਤਿਗੁਰੂ ਜੀ ਦੇ ਤਾਇਆ ਬਾਬਾ ਨੱਥਾ ਸਿੰਘ ਦਾ ਵੱਡਾ ਸਪੁੱਤਰ ਦਰਬਾਰਾ ਸਿੰਘ ਛੋਟੀ ਉਮਰ ਦਾ ਸੀ। ਛੋਟੇ ਸਪੁੱਤਰ ਗ਼ੁਲਾਬ ਸਿੰਘ ਦਾ ਜਨਮ ਰਾਈਆਂ ਵਿਖੇ ਹੋਇਆ।

ਪਿੰਡ ਰਾਈਆਂ ਦੀ ਪੰਚਾਇਤ ਨੇ ਬਾਬਾ ਨੱਥਾ ਸਿੰਘ ਤੇ ਬਾਬਾ ਜੱਸਾ ਸਿੰਘ ਨੂੰ ਰਹਿਣ ਵਾਸਤੇ ਥਾਂ ਦਿੱਤੀ। ਦੋਹਾਂ ਭਰਾਵਾਂ ਨੇ ਆਪਣੇ ਮਕਾਨ ਬਣਾ ਕੇ ਉਥੇ ਰਿਹਾਇਸ਼ ਕਰ ਲਈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪਿੰਡ ਰਾਈਆਂ ਵਿਖੇ ਪਿਤਾ ਜੱਸਾ ਸਿੰਘ ਅਤੇ ਮਾਤਾ ਸਦਾ ਕੌਰ ਦੇ ਗ੍ਰਿਹਿ ਵਿਖੇ ਸੰਨ 1816 ਨੂੰ ਹੋਇਆ। ਆਪ ਜੀ ਦੇ ਛੋਟੇ ਭਰਾ ਬੁਧ ਸਿੰਘ ਜੀ (ਸ੍ਰੀ ਸਤਿਗੁਰੂ ਹਰੀ ਸਿੰਘ) ਦਾ ਪ੍ਰਕਾਸ਼, ਸ੍ਰੀ ਭੈਣੀ ਸਾਹਿਬ ਵਿਖੇ ਸਤੰਬਰ 1818 ਈ. ਨੂੰ ਹੋਇਆ।

ਸ੍ਰੀ ਭੈਣੀ ਸਾਹਿਬ ਨੂੰ ਪਹਿਲੋਂ 'ਭੈਣੀ ਭੂੰਦੜ' ਤੇ ਫਿਰ 'ਭੈਣੀ ਆਲਾ' ਆਖਿਆ ਜਾਂਦਾ ਸੀ। ਰਾਈਆਂ ਪਿੰਡ ਦੀ ਜ਼ਮੀਨ ਵਿਚ ਹੀ 'ਪਿੰਡ ਭੈਣੀ' ਬੱਝਿਆ ਹੈ ਤੇ ਇਹ ਪਿੰਡ ਰਾਈਆਂ ਤੋਂ ਕਰੀਬ ਸਵਾ-ਡੇਢ ਕਿਲੋਮੀਟਰ ਦੀ ਦੂਰੀ 'ਤੇ ਹੈ।

ਰਾਈਆਂ ਦੇ 'ਭੂੰਦੜ' ਨਾਮ ਦੇ ਜਿਮੀਂਦਾਰ ਨੇ ਆਪਣੀ ਜ਼ਮੀਨ ਪਿੰਡ ਤੋਂ ਦੂਰ ਹੋਣ ਕਰਕੇ, ਖੇਤਾਂ ਵਿਚ ਹੀ ਘਰ

ਬਣਾ ਲਿਆ ਤੇ ਉਥੇ ਰਹਿਣ ਲੱਗੇ। ਇਨ੍ਹਾਂ ਦੇ ਨਾਲ ਦੇ ਖੇਤ ਵਾਲਿਆਂ ਨੇ ਵੀ, ਆਪਣੀ ਵਸੋਂ ਖੇਤਾਂ ਵਿਚ ਲੈ ਆਂਦੀ। ਇੰਜ ਕ੍ਰੀਬ 25-30 ਘਰ ਵਸ ਗਏ ਤੇ ਇਨ੍ਹਾਂ ਨੂੰ ਪਿੰਡ 'ਭੈਣੀ ਭੂੰਦੜ' ਕਿਹਾ ਜਾਣ ਲੱਗਾ।

ਬਾਬਾ ਭੂੰਦੜ ਦੇ ਚੜ੍ਹਾਈ ਕਰ ਜਾਣ ਪਿਛੋਂ 'ਭੈਣੀ ਭੂੰਦੜ' ਪਿੰਡ ਇਕ ਵਾਰ ਉੱਜੜ ਗਿਆ। ਇਸ ਦਾ ਇਕ ਕਾਰਨ ਇਹ ਵੀ ਸੀ ਕਿ ਇਨ੍ਹਾਂ ਨੂੰ ਕਾਰੀਗਰਾਂ ਪਾਸੋਂ ਕੰਮ ਕਰਵਾਉਣ, ਰਾਈਆਂ ਜਾਣਾ ਪੈਂਦਾ ਸੀ। ਭੈਣੀ ਭੂੰਦੜ ਵਸਦੇ ਜਿਮੀਂਦਾਰ, ਮੁੜ ਰਾਈਆਂ ਦੇ ਆਪਣੇ ਘਰਾਂ ਵਿਚ ਚਲੇ ਗਏ।

ਸਮਾਂ ਪਾ ਕੇ ਆਲਾ ਨਾਂ ਦੇ ਜਿਮੀਂਦਾਰ ਨੇ ਫਿਰ ਖੇਤਾਂ ਵਿਚ ਘਰ ਬਣਾਉਣ ਦੀ ਪਹਿਲ ਕੀਤੀ। ਆਲੇ ਵੱਲ ਵੇਖ ਕੇ ਹੌਲੀ ਹੌਲੀ ਹੋਰ ਜਿਮੀਂਦਾਰ ਵੀ ਉਥੇ ਵਸਣੇ ਸ਼ੁਰੂ ਹੋ ਗਏ ਤੇ ਦੁਬਾਰਾ ਫਿਰ ਉਸੇ ਥਾਂ ਵਸੇ ਪਿੰਡ ਦਾ ਨਾਂ 'ਭੈਣੀ ਆਲਾ' ਹੋ ਗਿਆ। ਇਹ ਮਹਾਰਾਜਾ ਰਣਜੀਤ ਸਿੰਘ ਦੇ ਕਾਲ ਦੀ ਗੱਲ ਹੈ।

ਭੈਣੀ ਆਲਾ ਪਿੰਡ ਵਿਚ ਲੁਹਾਰ, ਤਰਖਾਣਾਂ ਕੰਮ ਕਰਨ ਵਾਲਾ ਕੋਈ ਨਹੀਂ ਸੀ। ਸੋ ਆਲੇ ਨੇ ਆਪਣੇ ਸਾਥੀਆਂ ਨਾਲ ਮਸ਼ਵਰਾ ਕੀਤਾ ਕਿ ਜਿਮੀਂਦਾਰਾਂ ਦੀਆਂ ਲੋੜਾਂ ਪੂਰੀਆਂ ਕਰਨ ਲਈ ਕਾਰੀਗਰਾਂ ਨੂੰ ਇਥੇ ਹੀ ਵਸਾਈਏ। ਭਾਈ ਸੰਤੋਖ ਸਿੰਘ ਦੇ ਗ੍ਰੰਥ 'ਸਤਿਗੁਰੂ ਬਿਲਾਸ' ਅਨੁਸਾਰ ਜਦੋਂ ਬਾਲ ਰੂਪ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਜਨਮ ਤੋਂ ਕੁਝ ਸਮਾਂ ਤੁਰੰਤ ਬਾਅਦ ਆਪਣੇ ਨਾਨਕੇ, ਨੰਗਲ, ਆਪਣੀ ਮਾਤਾ ਸਦਾ ਕੌਰ ਜੀ ਨਾਲ ਉਨ੍ਹਾਂ ਦੀ ਗੋਦੀ ਵਿਚ ਗਏ, ਵਾਪਸੀ ਸਮੇਂ ਆਪ ਭੈਣੀ ਆਲੇ ਵੀ ਆਏ, ਜਿਥੇ ਪਿੰਡ ਵਿਚ ਉਦੋਂ ਪਿਤਾ ਜੱਸਾ ਸਿੰਘ ਜੀ (ਸ੍ਰੀ ਸਤਿਗੁਰੂ ਜੀ ਦੇ ਪਿਤਾ ਜੀ) ਨੇ ਰਿਹਾਇਸ਼ ਲੈ ਆਂਦੀ ਸੀ। ਇਹੀ ਪਿੰਡ ਬਾਅਦ ਵਿਚ 'ਸ੍ਰੀ ਭੈਣੀ ਸਾਹਿਬ' ਬਣਿਆ।

# ਪ੍ਰਕਾਸ਼

## ਸ੍ਰੀ ਸਤਿਗੁਰੂ ਰਾਮ ਸਿੰਘ ਜੀ

ਭਗਵਾਨ ਰਾਮ ਦਾ ਰੂਪ, ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਭਗਵਾਨ ਰਾਮ ਦੁਆਰਾ ਨਲ ਤੇ ਨੀਲ ਨੂੰ ਦਿੱਤੇ ਗਏ ਵਚਨ ਅਨੁਸਾਰ ਉਨ੍ਹਾਂ ਦੀ ਕੁਲ, ਰਾਮਗੜ੍ਹੀਆ ਵੰਸ਼ ਵਿਚ, ਬਾਬਾ ਜੱਸਾ ਸਿੰਘ ਤੇ ਮਾਤਾ ਸਦਾ ਕੌਰ ਦੇ ਗ੍ਰਹਿ ਵਿਖੇ ਸੰਮਤ 1872 ਬਿਕ੍ਰਮੀ ਨੂੰ ਬਸੰਤ ਪੰਚਮੀ ਵਾਲੇ ਦਿਨ (1816 ਈ. ਨੂੰ) ਪਿੰਡ ਰਾਈਆਂ ਵਿਖੇ ਪ੍ਰਗਟ ਹੋਏ ਸਨ। ਸ੍ਰੀ ਸਤਿਗੁਰੂ ਜੀ ਦਾ ਜਨਮ ਨਹੀਂ ਅਲੌਕਿਕ ਪ੍ਰਕਾਸ਼ ਹੋਇਆ ਸੀ।

ਪ੍ਰਸੂਤ ਸਮੇਂ, ਮਾਤਾ ਸਦਾ ਕੌਰ ਜੀ ਦੇ ਉਦਰ ਤੋਂ ਮਾਸ-ਪਾਣੀ ਦੀ ਭਰੀ ਮਸ਼ਕ ਜਿਹੀ ਪੈਦਾ ਹੋਈ ਸੀ। ਦਾਈ ਰਹਿਮਤੋ ਨੇ ਜਦ ਵੇਖਿਆ ਕਿ ਸਾਹ ਤੋਂ ਬਿਨਾਂ ਮਾਸ ਦਾ ਲੋਥੜਾ ਜਿਹਾ ਹੈ ਤਾਂ ਉਸ ਨੇ ਇਹ ਬਾਬਾ ਜੱਸਾ ਸਿੰਘ ਜੀ ਨੂੰ ਵਿਖਾਇਆ। ਬਾਬਾ ਜੀ ਵੇਖ ਕੇ ਹੈਰਾਨ ਹੋਏ। ਇਸ ਮਸ਼ਕ ਵਿਚੋਂ ਪਾਣੀ ਜਿਹਾ ਵਗ ਗਿਆ। ਉਸੇ ਵਕਤ ਟੋਆ ਪੁੱਟ ਕੇ ਇਸ ਨੂੰ ਘਰ ਵਿਚ ਹੀ ਦਬਾ ਦਿੱਤਾ ਗਿਆ। ਦਾਈ ਘਰ ਨੂੰ ਚਲੇ ਗਈ। ਬਾਬਾ ਜੱਸਾ ਸਿੰਘ , ਹੇ ਰਾਮ! ਕੀ ਦਾ ਕੀ ਹੋ ਗਿਆ', ਕਹਿੰਦੇ ਹੋਏ ਘਰੋਂ ਬਾਹਰ ਚਲੇ ਗਏ। ਮਾਤਾ ਸਦਾ ਕੌਰ ਜੀ ਜਦ ਇਸ਼ਨਾਨ ਕਰ ਕੇ ਕਮਰੇ ਵਿਚ ਆਏ ਤਾਂ ਇਕ ਅਸਚਰਜ ਕੌਤਕ ਵੇਖਿਆ। ਇਕ ਅਤਿ ਸੁੰਦਰ ਸੂਰਜ ਦੇ ਪ੍ਰਕਾਸ਼ ਵਰਗਾ ਤੇਜੱਸਵੀ ਬਾਲ ਮੰਜੇ ਤੇ ਖੇਡ ਰਿਹਾ ਸੀ। ਬਾਬਾ ਜੱਸਾ ਜੀ ਨੇ ਦਰਸ਼ਨ ਕੀਤੇ ਤਾਂ ਨਾ, 'ਰਾਮਧਨ' ਰਖਿਆ। ਗੁਰਵਾਕ ਹੈ, 'ਸੋ ਮੁਖ ਜਲਉ ਜਿਤੁ ਕਹੈ ਠਾਕੁਰ ਜੋਨੀ।'

ਦਿਨ ਚੜ੍ਹਿਆ ਤਾਂ ਵਧਾਈਆਂ ਮਿਲਣ ਲਗੀਆਂ। ਦਾਈ ਨੇ ਵੀ ਸੁਣਿਆ ਤਾਂ ਕਿਹਾ ਕਿ ਪੁੱਤਰ ਕਿਥੋਂ ਹੋਣਾ ਹੈ, ਮਸ਼ਕ ਜਿਹੀ ਜਨਮੀ ਸੀ, ਜੋ ਮੇਰੇ ਖੜੇ ਹੀ ਬਾਬਾ ਜੀ ਨੇ ਦਬਾ ਦਿੱਤੀ ਸੀ। ਜਨਾਨੀਆਂ ਨੇ ਕਿਹਾ ਕਿ ਤੂੰ ਝੂਠੀ ਹੈਂ। ਅਸੀਂ ਆਪ ਵੇਖ ਕੇ ਆਈਆਂ ਹਾਂ, ਬੜੇ ਸੁੰਦਰ ਸਰੂਪ ਬਾਲਕ ਖੇਡ ਰਹੇ ਹਨ। ਦਾਈ ਸੁਣਕੇ ਭੱਜੀ ਆਈ। ਦਰਸ਼ਨ ਕੀਤੇ ਤਾਂ ਚਰਨਾਂ 'ਤੇ ਹੱਥ ਲਾ ਕੇ ਨਮਸਕਾਰ ਕੀਤੀ। ਦਾਈ ਨੇ ਸਾਰੇ ਪਿੰਡ ਵਿਚ ਰੌਲਾ ਪਾਇਆ ਕਿ ਇਹ ਬੱਚਾ ਖ਼ਾਕੀ ਨਹੀਂ ਨੂਰੀ ਹੈ।

ਕੁਝ ਦਿਨਾਂ ਬਾਅਦ ਜਦੋਂ ਮਾਤਾ ਸਦਾ ਕੌਰ ਆਪਣੇ ਪੇਕੇ ਪਿੰਡ ਨੰਗਲ ਗਏ ਤਾਂ ਮਨਮੋਹਕ ਦੋਹਤੇ ਦਾ ਦਰਸ਼ਨ ਕਰ ਨਾਨਕੇ ਬਹੁਤ ਪ੍ਰਸੰਨ ਹੋਏ। ਜਦੋਂ ਬਾਬਾ ਜੱਸਾ ਸਿੰਘ, ਮਾਤਾ ਸਦਾ ਕੌਰ ਜੀ ਨੂੰ ਲੈਣ ਨੰਗਲ ਗਏ ਤਾਂ ਨਾਨੀ ਨੇ ਕਿਹਾ ਕਿ ਉਦੋਂ ਤੋਰਾਂਗੇ ਜਦੋਂ ਕਾਕਾ ਡਿੰਗ ਭਰਨ ਲੱਗੇਗਾ। ਅੰਤਰਜਾਮੀ ਬਾਲਕ ਰੂਪ ਸ੍ਰੀ ਸਤਿਗੁਰੂ ਜੀ ਬਲ ਧਾਰ ਕੇ ਉੱਠ ਖੜੇ ਹੋਏ, ਪੰਜ ਕਦਮ ਅੱਗੇ ਤੁਰੇ ਤਾਂ ਬਾਬਾ ਜੱਸਾ ਸਿੰਘ ਜੀ ਬਚਨ ਕੀਤਾ ਕਿ ਲਵੋ ਤੁਰਨ ਵੀ ਲੱਗੇ ਹਨ। ਦੇਖ ਕੇ ਸਾਰਾ ਪਰਿਵਾਰ ਹੈਰਾਨ ਹੋਇਆ।

# ਸੰਖੇਪ ਜੀਵਨੀ

## ਸ੍ਰੀ ਸਤਿਗੁਰੂ ਰਾਮ ਸਿੰਘ ਜੀ

| | |
|---|---|
| ਪ੍ਰਕਾਸ਼ | ਮਾਘ ਸੁਦੀ ਪੰਚਮੀ (ਬਸੰਤ ਵਾਲੇ ਦਿਨ) ਸੰਮਤ ੧੮੭੨ (ਸੰਨ 1816) |
| ਪ੍ਰਕਾਸ਼ ਅਸਥਾਨ | ਪਿੰਡ ਰਾਈਆਂ (ਜ਼ਿਲ੍ਹਾ ਲੁਧਿਆਣਾ) |
| ਪਿਤਾ | ਸ. ਜੱਸਾ ਸਿੰਘ ਜੀ |
| ਮਾਤਾ | ਸੱਦਾ ਕੌਰ ਜੀ |
| ਮਹਿਲ | ਜੱਸਾ ਜੀ |
| ਸੰਤਾਨ | ਬੀਬੀ ਨੰਦਾ ਜੀ, ਬੀਬੀ ਦਇਆ ਕੌਰ ਜੀ |
| ਭਰਾ | ਭਾਈ ਬੁਧ ਸਿੰਘ ਜੀ (ਸ੍ਰੀ ਸਤਿਗੁਰੂ ਹਰੀ ਸਿੰਘ ਜੀ) |
| ਭੈਣਾਂ | ਬੀਬੀ ਮਾਨ ਕੌਰ ਜੀ, ਬੀਬੀ ਉੱਤਮ ਕੌਰ ਜੀ |
| ਗੱਦੀ ਨਸ਼ੀਨ | ਅੱਸੂ ਦੀ ਸੰਗ੍ਰਾਂਦ, ਸੰਮਤ ੧੮੯੮ (ਸੰਨ 1841) |

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਬਿਰਤੀ ਬਚਪਨ ਤੋਂ ਹੀ ਭਜਨ-ਬਾਣੀ ਵੱਲ ਸੀ। ਆਪ ਬਹੁਤ ਘੱਟ ਬੋਲਦੇ ਅਤੇ ਸ਼ਾਂਤ-ਚਿੱਤ ਰਹਿੰਦੇ। ਆਪ ਖ਼ੁਦ ਵੀ ਇਕਾਗਰ-ਚਿਤ ਹੋ ਭਜਨ ਬੰਦਗੀ ਕਰਦੇ ਅਤੇ ਆਪਣੇ ਸਾਥੀਆਂ ਨੂੰ ਵੀ ਨਾਮ ਜਪਾਉਂਦੇ। ਆਪ ਰੱਸੀਆਂ ਲੈ ਕੇ ਉਨ੍ਹਾਂ ਨੂੰ ਗੰਢਾਂ ਮਾਰਦੇ ਅਤੇ ਮਾਲਾ ਬਣਾ ਕੇ ਆਪਣੇ ਸਾਥੀਆਂ ਨੂੰ ਨਾਮ ਸਿਮਰਨ ਕਰਨ ਲਈ ਦਿੰਦੇ।

ਸੰਨ 1837 (ਸੰਮਤ ੧੮੯੪) ਨੂੰ ਲਗਭਗ ਬਾਈ ਸਾਲ ਦੀ ਉਮਰ ਦੇ ਸ੍ਰੀ ਸਤਿਗੁਰੂ ਰਾਮ ਜੀ ਨੂੰ ਉਨ੍ਹਾਂ ਦੇ ਭਣਵਈਏ ਕਾਬਲ ਸਿੰਘ ਨੇ ਆਪਣੇ ਨਾਲ ਲਿਜਾ ਕੇ, ਮਹਾਰਾਜਾ ਰਣਜੀਤ ਸਿੰਘ ਜੀ ਦੀ ਸਿੱਖ ਫੌਜ ਦੀ ਪਲਟਨ ਵਿਚ ਭਰਤੀ ਕਰਵਾ ਦਿੱਤਾ। ਸ੍ਰੀ ਸਤਿਗੁਰੂ ਜੀ ਨੇ ਉਥੇ ਅੱਠ ਸਾਲ ਨੌਕਰੀ ਕੀਤੀ। ਫੌਜ ਦੀ ਨੌਕਰੀ ਕਰਦੇ ਸਮੇਂ ਵੀ ਆਪ ਜੀ ਦਾ ਬਹੁਤਾ ਧਿਆਨ ਭਜਨ-ਬੰਦਗੀ ਵੱਲ ਹੀ ਰਹਿੰਦਾ। ਆਪ ਆਪਣਾ ਲੰਗਰ-ਪਾਣੀ ਆਪ ਬਣਾਉਂਦੇ ਅਤੇ ਸੁੱਚ-ਸੋਧ ਅਤੇ ਪਵਿੱਤਰਤਾ ਰਖਦੇ। ਸਾਧ ਬਿਰਤੀ ਦਾ ਹੋਣ ਕਰਕੇ ਆਪ ਜੀ ਨੂੰ ਸਾਰੇ 'ਸੰਤ ਜੀ' ਆਖਦੇ। ਆਪ ਜੀ ਦੀ ਪ੍ਰੇਰਨਾ ਨਾਲ ਆਪ ਜੀ ਦੇ ਸਾਥੀ ਵੀ ਭਜਨ-ਬੰਦਗੀ ਵੱਲ ਖਿੱਚੇ ਗਏ। ਕੰਵਰ ਨੌਨਿਹਾਲ ਸਿੰਘ ਦੀ ਪਲਟਨ ਦੀ ਜਿਸ ਰਜਮੈਂਟ ਵਿਚ ਆਪ ਜੀ ਭਰਤੀ ਸਨ, ਉਸ ਦਾ ਨਾਂ ਆਪ ਜੀ ਕਰਕੇ 'ਭਗਤਾਂ ਵਾਲੀ ਰਜ਼ਮੈਂਟ' ਮਸ਼ਹੂਰ ਹੋ ਗਿਆ।

ਉਸ ਸਮੇਂ ਖਾਲਸਾ ਰਾਜ ਢਹਿੰਦੀ ਕਲਾ ਵਿਚ ਜਾ ਰਿਹਾ ਸੀ। ਖਾਲਸਾ ਫੌਜ ਵਿਚ ਆਪੋ ਥਾਪੀ, ਖਿੱਚੋਤਾਣ ਤੇ ਮਾਰਕਾਟ ਸ਼ੁਰੂ ਹੋ ਗਈ ਸੀ। ਅੰਦਰੋਂ ਅੰਦਰ ਫੌਜ ਦਾ ਇਕ ਬਾਰਸੂਖ ਧੜਾ ਪੰਜਾਬ ਵਲ ਸ਼ਹਿ ਲਗਾਈ ਬੈਠਾ, ਬ੍ਰਿਟਿਸ਼ ਹਕੂਮਤ ਨਾਲ ਸੌਦੇਬਾਜ਼ੀ ਵਿਚ ਲਗਿਆ ਹੋਇਆ ਸੀ। ਸੰਨ 1839 (ਸੰਮਤ ੧੮੯੬) ਨੂੰ, ਮਹਾਰਾਜਾ ਰਣਜੀਤ ਸਿੰਘ ਦੇ ਚੜ੍ਹਾਈ ਕਰ ਜਾਣ ਉਪ੍ਰੰਤ ਰਾਜ-ਤਖਤ 'ਤੇ ਬੈਠਣ ਲਈ ਗ੍ਰਹਿਯੁੱਧ ਸ਼ੁਰੂ ਹੋ ਗਿਆ। ਮਹਾਰਾਜੇ ਦੇ ਪਰਿਵਾਰ ਵਿਚ ਆਪੋ-ਧਾਪੀ ਪੈ ਗਈ। ਹਰ ਉੱਤਰਾਧਿਕਾਰੀ ਦਾ ਵਾਰੋ ਵਾਰੀ ਕਤਲ ਹੋਣ ਲੱਗਾ ਤੇ ਪੰਜ ਸਾਲਾਂ ਦੇ ਅਰਸੇ ਵਿਚ ਮਹਾਰਾਜਾ ਰਣਜੀਤ ਸਿੰਘ ਦਾ ਸਾਰਾ ਪਰਿਵਾਰ ਤਬਾਹ ਹੋ ਗਿਆ ਅਤੇ ਪੰਜਾਬ 'ਤੇ ਅੰਗ੍ਰੇਜ਼ ਹਾਕਮ ਕਾਬਜ਼ ਹੋ ਗਏ।

ਇਸੇ ਦਰਮਿਆਨ ਅੱਸੂ ਦੀ ਸੰਗ੍ਰਾਂਦ ਸੰਮਤ ੧੮੯੮ (ਸੰਨ 1841) ਨੂੰ, ਸਤਿਗੁਰੂ ਜੀ ਵਾਲੀ ਪਲਟਨ, ਕਿਸੇ ਸਰਕਾਰੀ ਕਾਰਜ ਲਈ ਪੇਸ਼ਾਵਰ ਵੱਲ ਗਈ। ਰਸਤੇ ਵਿਚ ਹਜ਼ਰੋਂ ਸ਼ਾਹਿਬ ਰੁਕਣ ਦਾ ਇਤਫ਼ਾਕ ਹੋਇਆ। ਗੁਰੂ ਬਾਲਕ ਸਿੰਘ ਜੀ ਦੀ ਮਹਿਮਾ ਸੁਣ ਕੇ, ਪਲਟਨ ਦੇ ਫੌਜੀ ਉਨ੍ਹਾਂ ਦੇ ਦਰਸ਼ਨ ਕਰਨ ਗਏ। ਸ੍ਰੀ ਗੁਰੂ ਬਾਲਕ ਸਿੰਘ ਜੀ ਨੇ ਸ੍ਰੀ ਦਸ਼ਮੇਸ਼

ਜੀ ਦੀ ਦਿੱਤੀ ਹੋਈ ਗੁਰੂਤਾ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਅਰਪਣ ਕੀਤੀ। ਆਸਣ 'ਤੇ ਬਿਠਾ ਕੇ ਗੁਰਮੰਤਰ ਬਖ਼ਸ਼ਿਆ ਤੇ ਪੰਜ ਪੈਸੇ ਤੇ ਨਾਰੀਅਲ ਅੱਗੇ ਰੱਖ ਮੱਥਾ ਟੇਕਿਆ।

ਸੰਮਤ ੧੯੦੨ (ਸੰਨ 1845) ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੌਕਰੀ ਛੱਡ ਕੇ, ਸ੍ਰੀ ਭੈਣੀ ਸਾਹਿਬ ਆ ਗਏ। ਆਪ ਜੀ ਨੇ ਕੁਝ ਸਮਾਂ ਖੇਤੀ ਕੀਤੀ, ਫਿਰ ਦੁਕਾਨਦਾਰੀ ਵੀ ਕੀਤੀ। ਪਿਤਾ ਬਾਬਾ ਜੱਸਾ ਸਿੰਘ ਜੀ ਨਾਲ, ਵਿਹਾਰਕ ਸਹਾਇਤਾ ਕਰਦਿਆਂ ਆਪ ਜੀ ਦਾ ਬਹੁਤਾ ਸਮਾਂ ਭਜਨ-ਬਾਣੀ ਵਿਚ ਬਤੀਤ ਹੁੰਦਾ। ਦੁਕਾਨ ਤੋਂ ਆਏ ਨਫ਼ੇ ਨਾਲ ਆਪ ਸੰਗਤ ਦੀ ਸੇਵਾ ਕਰਦੇ। ਆਪ ਜੀ ਦਾ ਜੱਸ ਸੁਣ ਕੇ ਦੂਰੋਂ-ਨੇੜਿਓਂ ਸੰਗਤ, ਦਰਸ਼ਨ ਕਰਨ ਆਉਣ ਲਗੀ।

ਸੰਮਤ ੧੯੧੪ ਦੀ ਵਿਸਾਖੀ ਵਾਲੇ ਦਿਨ (12 ਅਪ੍ਰੈਲ 1857) ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਮੁਰਝਾ ਚੁੱਕੀ ਸਿੱਖੀ ਨੂੰ ਸੁਰਜੀਤ ਕਰਨ ਲਈ, ਸ੍ਰੀ ਭੈਣੀ ਸਾਹਿਬ ਵਿਖੇ, ਖੰਡੇ ਦਾ ਅੰਮ੍ਰਿਤ ਤਿਆਰ ਕਰਾ ਕੇ 'ਸੰਤ ਖਾਲਸਾ' ਦੀ ਸਿਰਜਣਾ ਕੀਤੀ। ਉਸ ਵੇਲੇ ਧਰਮ-ਪ੍ਰਚਾਰ ਤਾਂ ਉੱਕਾ ਹੀ ਖ਼ਤਮ ਹੋ ਚੁੱਕਾ ਸੀ, ਗੁਰਮੱਤ ਦੀ ਥਾਂ ਮਨਮੱਤ ਨੇ ਲੈ ਲਈ ਸੀ। ਆਦਿ ਸ੍ਰੀ ਗ੍ਰੰਥ ਸਾਹਿਬ ਦੀਆਂ ਬੀੜਾਂ ਨੂੰ ਅਲਮਾਰੀਆਂ ਵਿਚ ਪਈਆਂ ਨੂੰ ਹੀ ਸਿਉਂਕ ਲੱਗ ਚੁੱਕੀ ਸੀ। ਸ੍ਰੀ ਸਤਿਗੁਰੂ ਜੀ ਨੇ ਥਾਂ-ਥਾਂ ਜਾ ਕੇ ਆਦਿ ਸ੍ਰੀ ਗ੍ਰੰਥ ਸਾਹਿਬ ਦੀਆਂ ਬੀੜਾਂ ਤਲਾਸ਼ ਕਰਕੇ, ਉਨ੍ਹਾਂ ਨੂੰ ਅਲਮਾਰੀਆਂ ਵਿਚੋਂ ਕਢਵਾ ਕੇ, ਮਿੱਟੀ ਘੱਟਾ ਝਾੜ, ਸਾਫ ਕਰ ਕੇ ਪ੍ਰਕਾਸ਼ ਕਰਵਾ ਕੇ ਸਿੱਖਾਂ ਨੂੰ ਪਾਠ ਕਰਨ ਲਾਇਆ। ਸਿੱਖਾਂ ਵਿਚੋਂ ਖ਼ਤਮ ਹੋ ਚੁੱਕੀ ਮਰਿਯਾਦਾ ਤੇ ਭਾਵਨਾ ਨੂੰ ਪੁਨਰ-ਜਨਮ ਦਿੱਤਾ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਦਸਮ-ਪਾਤਸ਼ਾਹ ਜੀ ਦੀ ਲੰਗਰ ਦੀ ਮਰਿਯਾਦਾ ਨੂੰ ਸ੍ਰੀ ਹਜ਼ੂਰ ਸਾਹਿਬ ਤੋਂ, ਭਾਈ ਰਾਇ ਸਿੰਘ ਜੀ ਨੂੰ ਭੇਜ ਕੇ ਮੰਗਵਾਇਆ। ਸ੍ਰੀ ਸਤਿਗੁਰੂ ਜੀ ਨੇ ਹਵਨ ਕਰਨ ਦੀ ਮਹਾਨਤਾ ਵੀ ਦਰਸਾਈ।

ਸ੍ਰੀ ਸਤਿਗੁਰੂ ਜੀ ਨੇ ਲੋਕਾਂ ਨੂੰ ਗੁਰਮਤ ਵੱਲ ਲਾਉਣ ਲਈ ਪੰਜਾਬ ਵਿਚ ਥਾਂ ਥਾਂ ਦੌਰੇ ਕੀਤੇ। ਬਾਣੀ ਪੜ੍ਹਨ ਅਤੇ ਨਾਮ ਸਿਮਰਨ ਕਰਨ ਲਈ ਲੋਕਾਂ ਨੂੰ ਪ੍ਰੇਰ ਕੇ, ਸ੍ਰੀ ਦਸ਼ਮੇਸ਼ ਜੀ ਦੀ ਅਲੋਪ ਹੋ ਰਹੀ ਸਿੱਖ ਮਰਿਯਾਦਾ ਨੂੰ ਪੁਨਰ-ਸੁਰਜੀਤ ਕੀਤਾ।

ਸ੍ਰੀ ਸਤਿਗੁਰੂ ਜੀ ਦੇ ਦਰਸ਼ਨ, ਬਚਨਾਂ ਅਤੇ ਪ੍ਰਚਾਰ ਤੋਂ ਅਣਗਿਣਤ ਲੋਕ ਪ੍ਰਭਾਵਤ ਹੋਏ। ਆਪ ਜੀ ਦੇ ਤੇਜ-ਪ੍ਰਤਾਪ ਨਾਲ, ਜਿੱਧਰ ਜਾਂਦੇ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਸਜ ਜਾਂਦੇ। ਪਿੰਡਾਂ ਦੇ ਪਿੰਡ ਸਿੱਖ ਸਜ ਗਏ। ਜਿਥੇ ਗੁਰਬਾਣੀ ਨੂੰ ਕੋਈ ਨਹੀਂ ਸੀ ਜਾਣਦਾ, ਉਥੇ ਦਿਨ-ਰਾਤ ਬਾਣੀ ਦੀ ਧੁਨੀ ਗੂੰਜਣ ਲੱਗੀ।

ਸ੍ਰੀ ਸਤਿਗੁਰੂ ਜੀ ਦਾ ਜੱਸ ਸੁਣਕੇ , ਦੂਰੋਂ-ਦੂਰੋਂ ਲੋਕ ਦਰਸ਼ਨ ਕਰਨ ਆਉਣ ਲੱਗੇ। ਥੋੜ੍ਹੇ ਹੀ ਚਿਰ ਵਿਚ ਲੱਖਾਂ ਦੀ ਗਿਣਤੀ ਵਿਚ ਲੋਕ ਨਾਮਧਾਰੀ ਬਣ ਗਏ। ਸ੍ਰੀ ਸਤਿਗੁਰੂ ਜੀ ਨੇ ਲੋਕਾਂ ਨੂੰ ਮਾਸ, ਸ਼ਰਾਬ, ਚੋਰੀ ਜਾਰੀ, ਝੂਠ, ਵਿਆਜ ਲੈਣ ਅਤੇ ਹੋਰ ਕਈ ਸਮਾਜਕ ਕੁਰੀਤੀਆਂ ਤੋਂ ਬਚਣ ਦਾ ਉਪਦੇਸ਼ ਦਿੱਤਾ। ਪਰਾਏ ਹੱਕ ਤੋਂ ਪ੍ਰਹੇਜ ਕਰਨ ਅਤੇ ਵਿਹਾਰ ਸ਼ੁੱਧ ਰੱਖਣ ਲਈ ਆਖਿਆ। ਸਿੰਘਾਂ ਤੇ ਬੀਬੀਆਂ ਨੂੰ ਗੁਰਮੁਖੀ ਅੱਖਰ ਪੜ੍ਹਨ ਲਈ ਪ੍ਰੇਰਿਆ।

ਸਮਾਜਕ ਖੇਤਰ ਵਿਚ ਇਸਤਰੀ ਜਾਤੀ ਦੀ ਦਸ਼ਾ ਦੇ ਸੁਧਾਰ ਲਈ ਸਾਰਥਕ ਕਦਮ ਚੁੱਕ ਕੇ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬਹੁਤ ਵੱਡਾ ਉਪਕਾਰ ਕੀਤਾ। ਜੰਮਦੀਆਂ ਕੁੜੀਆਂ ਨੂੰ ਮਾਰਨ, ਵੇਚਣ, ਵੱਟਾ ਕਰਨ ਤੇ ਬਾਲ-ਵਿਆਹ ਕਰਨ ਤੋਂ ਲੋਕਾਂ ਨੂੰ ਰੋਕਿਆ। ਸਤੀ ਪ੍ਰਥਾ ਨੂੰ ਬੰਦ ਕਰਨ ਅਤੇ ਵਿਧਵਾ ਦਾ ਪੁਨਰ ਵਿਆਹ ਕਰਨ ਲਈ ਪ੍ਰੇਰਿਆ। ਇਸਤਰੀਆਂ ਨੂੰ ਘੁੰਡ ਕੱਢਣ ਅਤੇ ਉਸ ਸਮੇਂ ਦੇ ਪ੍ਰਚਲਤ ਹੋਰ ਫਜ਼ੂਲ ਰੀਤ-ਰਿਵਾਜ਼ ਕਰਨ ਤੋਂ ਵਰਜਿਆ। ਇਹ ਹੀ ਨਹੀਂ, ਸ੍ਰੀ ਸਤਿਗੁਰੂ ਜੀ ਨੇ ਸੰਮਤ ੧੯੨੦ (ਸੰਨ 1863) ਨੂੰ ਪਿੰਡ ਸਿਆੜ੍ਹ (ਜ਼ਿਲ੍ਹਾ ਲੁਧਿਆਣਾ) ਵਿਖੇ ਮਾਈਆਂ ਨੂੰ ਕਛਹਿਰੇ ਪਵਾ ਕੇ, ਅੰਮ੍ਰਿਤ ਛਕਾਇਆ। ਇਸੇ ਸਾਲ ਜੂਨ ਸੰਨ 1863 ਨੂੰ ਪਿੰਡ ਖੋਟੇ (ਜ਼ਿਲ੍ਹਾ ਫ਼ਿਰੋਜ਼ਪੁਰ) ਵਿਖੇ, ਹਵਨ ਕਰਕੇ, ਵੇਦੀ ਗੱਡ ਕੇ, ਲਾਵਾਂ ਪੜ੍ਹ ਕੇ ਛੇ ਅੰਤਰਜਾਤੀ ਜੋੜਿਆਂ ਦੇ ਵਿਆਹ ਕਰਕੇ, ਸ੍ਰੀ ਸਤਿਗੁਰੂ ਜੀ ਨੇ ਗੁਰਮਤ ਆਨੰਦ-ਕਾਰਜ ਕਰਨ ਦੀ ਮਰਿਯਾਦਾ ਆਰੰਭੀ।

ਰਾਜਨੀਤਕ ਪੱਖੋਂ, ਭਾਰਤ ਦੀ ਆਜ਼ਾਦੀ ਦੀ ਲੜਾਈ ਦਾ ਮੁੱਢ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ, ਅੰਗ੍ਰੇਜ਼ ਸਰਕਾਰ ਵਿਰੁੱਧ ਨਾਮਿਲਵਰਤਣ ਲਹਿਰ ਚਲਾ ਕੇ ਬੰਨ੍ਹਿਆ। ਅਜ਼ਾਦੀ ਦਾ ਇਹ ਅੰਦੋਲਨ ਪੂਰੀ ਤਰ੍ਹਾਂ ਅਹਿੰਸਕ ਸੀ। ਇਸ ਲਹਿਰ ਅਨੁਸਾਰ ਅੰਗ੍ਰੇਜ਼ੀ ਸਰਕਾਰ ਨੂੰ ਮਾਨਤਾ ਨਹੀਂ ਦਿੱਤੀ ਗਈ। ਸ੍ਰੀ ਸਤਿਗੁਰੂ ਜੀ ਨੇ ਹਰ ਵਿਦੇਸ਼ੀ ਚੀਜ਼ ਦਾ ਬਾਈਕਾਟ ਕਰਨ ਦਾ ਆਦੇਸ਼ ਦਿੱਤਾ ਜੋ ਬੜੀ ਕਰੜਾਈ ਨਾਲ ਮੰਨਿਆ ਜਾਣ ਲੱਗਾ। ਅੰਗ੍ਰੇਜ਼ ਸਰਕਾਰ ਦੀ ਨੌਕਰੀ, ਉਨ੍ਹਾਂ ਦੇ ਚਲਾਏ

ਸਕੂਲ, ਅਦਾਲਤਾਂ, ਸਾਰੀਆਂ ਵਿਦੇਸ਼ੀ ਵਸਤਾਂ ਦੇ ਬਾਈਕਾਟ ਦੇ ਨਾਲ-ਨਾਲ, ਰੇਲ, ਤਾਰ ਤੇ ਡਾਕ ਦਾ ਵੀ ਬਾਈਕਾਟ ਕੀਤਾ ਗਿਆ। ਨਾਮਧਾਰੀ ਸਿੱਖਾਂ ਨੇ ਚਿੱਠੀਆਂ, ਇਕ ਥਾਂ ਤੋਂ ਦੂਜੇ ਥਾਂ ਪਹੁੰਚਾਣ ਦਾ ਆਪਣਾ ਹੀ ਪ੍ਰਬੰਧ ਕੀਤਾ ਹੋਇਆ ਸੀ, ਜਿਸ ਨੂੰ ਅੰਗ੍ਰੇਜ਼ਾਂ ਨੇ ਆਪਣੇ ਰਿਕਾਰਡ ਵਿਚ 'ਕੂਕਾ ਪੋਸਟਲ ਸਰਵਿਸਜ਼' (ਡਾਕ ਸੇਵਾ) ਦਾ ਨਾਂ ਦਿੱਤਾ।

ਪੰਜਾਬ ਦੇ ਵੱਖੋ ਵੱਖ ਜ਼ਿਲ੍ਹਿਆਂ ਵਿਚ ਧਰਮ-ਪ੍ਰਚਾਰ ਕਰਨ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ 22 ਸੂਬੇ ਥਾਪੇ ਜਿਨ੍ਹਾਂ ਦਾ ਆਪਸ ਵਿਚ ਤਾਲ-ਮੇਲ ਰਹਿੰਦਾ ਸੀ, ਜਿਸ ਕਾਰਣ ਸਾਰੇ ਪ੍ਰਬੰਧ ਸੁਚਾਰੂ ਰੂਪ ਵਿਚ ਚਲਦੇ ਸਨ। ਮੁਕੱਦਮਿਆਂ ਦੇ ਫੈਸਲੇ ਵੀ ਸੂਬੇ ਹੀ ਕਰਿਆਂ ਕਰਦੇ ਸਨ।

ਇਸ ਪੂਰਨ ਸਵਦੇਸ਼ੀ ਦੇ ਪ੍ਰਚਾਰ ਨੇ ਅੰਗ੍ਰੇਜ਼ਾਂ ਲਈ ਸੰਕਟ ਖੜ੍ਹਾ ਕਰ ਦਿੱਤਾ। ਸਾਰੀਆਂ ਦੇਸ਼ ਭਗਤ ਪਾਰਟੀਆਂ ਨੇ ਨਾਮਧਾਰੀ ਅੰਦੋਲਨ ਤੋਂ ਪ੍ਰੇਰਨਾ ਲਈ। ਇਸ ਨਾਮਿਲਵਰਤਣ ਦੇ ਸਿਧਾਂਤ ਨੂੰ ਕ੍ਰੀਬ 50 ਸਾਲ ਬਾਅਦ ਕਾਂਗਰਸ ਨੇ ਅਪਨਾਇਆ ਤੇ ਦੇਸ਼ ਨੂੰ ਅਜ਼ਾਦ ਕਰਵਾਉਣ ਦੇ ਮਨੋਰਥ ਵਿਚ ਸਫ਼ਲਤਾ ਪ੍ਰਾਪਤ ਕੀਤੀ। ਸ੍ਰੀ ਸਤਿਗੁਰੂ ਜੀ ਦੇ ਦਿੱਤੇ ਇਸ ਸ਼ਕਤੀਸ਼ਾਲੀ ਹਥਿਆਰ ਨੂੰ ਵਰਤ ਕੇ ਬਾਅਦ ਵਿਚ ਅਫ਼ਰੀਕਾ ਦੇ ਕਈ ਦੇਸ਼ ਅਜ਼ਾਦ ਹੋਏ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਨੂੰ ਅਜ਼ਾਦ ਕਰਾਉਣ ਲਈ ਕਸ਼ਮੀਰ, ਨੇਪਾਲ, ਰੂਸ, ਅਫ਼ਗਾਨਿਸਤਾਨ ਆਦਿ ਵਿਦੇਸ਼ ਹਾਕਮਾਂ ਨਾਲ ਵੀ ਕੌਮਾਂਤਰੀ ਸੰਬੰਧ ਬਣਾਏ।

ਸ੍ਰੀ ਨਗਰ ਦੀ ਰਿਪੋਰਟ ਅਨੁਸਾਰ, "ਕਸ਼ਮੀਰ ਵਿਚ 'ਕੂਕਾ ਰੈਜ਼ਮੈਂਟ' ਤਿਆਰ ਹੋ ਗਈ ਹੈ, ਜਿਸ ਵਿਚ ਦੋ ਸੌ ਤੋਂ ਵਧ ਕੂਕੇ ਭਰਤੀ ਹੋ ਗਏ ਹਨ।"

ਸੰਨ 1870 ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੂਬਾ ਸਾਹਿਬ ਸਿੰਘ ਅਤੇ ਸੂਬਾ ਕਾਹਨ ਸਿੰਘ ਨਿਹੰਗ ਨੂੰ ਤੋਹਫੇ ਦੇ ਕੇ ਨੇਪਾਲ-ਨਰੇਸ਼ ਕੋਲ ਭੇਜਿਆ ਅਤੇ ਨੇਪਾਲ ਦੇ ਰਾਜੇ ਵਲੋਂ ਵੀ ਸ੍ਰੀ ਸਤਿਗੁਰੂ ਜੀ ਨੂੰ ਸੌਗਾਤਾਂ ਭੇਜੀਆਂ ਗਈਆਂ। ਨੇਪਾਲ ਦੀ ਖੁਫੀਆਂ ਰਿਪੋਰਟ ਅਨੁਸਾਰ,

'ਏਥੋਂ ਦੇ ਰਾਣਾਂ ਜੰਗ ਬਹਾਦਰ ਨੇ ਦੱਸਿਆ ਹੈ ਕਿ ਕੂਕਿਆਂ ਦੀ ਗਿਣਤੀ 3, 15000 ਹੋ ਗਈ ਹੈ ਤੇ ਇਨ੍ਹਾਂ ਦਾ ਆਪਣੇ ਗੁਰੂ 'ਤੇ ਅਟੁੱਟ ਵਿਸ਼ਵਾਸ ਹੈ।'

ਰੂਸ ਨਾਲ ਸੰਬੰਧ ਜੋੜਨ ਲਈ ਸ੍ਰੀ ਸਤਿਗੁਰੂ ਜੀ ਦਾ ਇਕ ਸੂਬਾ ਗੁਰਚਰਨ ਸਿੰਘ, ਕਈ ਵਾਰ ਰੂਸ ਗਿਆ ਅਤੇ ਉਥੇ ਉਸ ਦਾ ਸਰਕਾਰੀ ਤੌਰ 'ਤੇ ਸਨਮਾਨ ਕੀਤਾ ਜਾਂਦਾ ਰਿਹਾ। ਸੂਬਾ ਗੁਰਚਰਨ ਸਿੰਘ ਬਾਰੇ ਰਿਪੋਰਟ ਹੈ, "ਉਹ ਕੂਕਿਆਂ ਦਾ ਸੂਬਾ ਹੈ ਅਤੇ ਆਪਣੇ ਮਰਨ ਤਕ ਜੋ ਅੰਗ੍ਰੇਜ਼ ਸਰਕਾਰ ਦਾ ਨੁਕਸਾਨ ਕਰ ਸਕਦਾ ਹੈ, ਕਰੇਗਾ।"

ਫ਼ਾਰਸੀ ਤੇ ਪਸ਼ਤੋ ਦੇ ਵਿਦਵਾਨ ਬਾਬਾ ਕਿਸ਼ਨ ਸਿੰਘ ਨੇ ਅਫ਼ਗਾਨਿਸਤਾਨ ਵਿਚ ਕਾਬਲ ਕੰਧਾਰ ਜਾ ਕੇ ਨਾਮਧਾਰੀ ਮਿਸ਼ਨ ਦਾ ਪ੍ਰਚਾਰ ਕੀਤਾ ਅਤੇ ਅਫ਼ਗਾਨਿਸਤਾਨ ਦੇ ਅਮੀਰ ਸ਼ੇਰ ਅਲੀ ਨੂੰ ਮਿਲ ਕੇ ਭਾਰਤ ਨੂੰ ਅਜ਼ਾਦ ਕਰਾਉਣ ਦੀ ਮਦਦ ਮੰਗੀ। ਅਮੀਰ ਦੇ ਪੁੱਤਰ ਯਾਕੂਬ ਖਾਂ ਤੇ ਅਬਦੁਲ ਖਾਂ ਭਾਰਤ ਆਏ। ਉਨ੍ਹਾਂ ਨੇ ਸ੍ਰੀ ਭੈਣੀ ਸਾਹਿਬ ਆ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕੀਤੇ ਅਤੇ ਵਿਚਾਰ-ਵਟਾਂਦਰਾ ਕੀਤਾ।

ਲੁਧਿਆਣੇ ਦਾ ਡਿਪਟੀ ਕਮਿਸ਼ਨਰ ਆਪਣੀ ਰਿਪੋਰਟ ਵਿਚ ਲਿਖਦਾ ਹੈ, "ਕੂਕੇ ਬੜੇ ਜੋਸ਼ ਵਿਚ ਹਨ, ਉਨ੍ਹਾਂ ਪਾਸ ਵਿਦੇਸ਼ਾਂ ਤੋਂ ਬਹੁਤ ਲੋਕ ਆਉਂਦੇ ਹਨ। ਬਿਸ਼ਨ ਸਿੰਘ ਕੂਕੇ ਰਾਹੀਂ ਕਾਬਲ, ਬੁਖਾਰਾ ਅਤੇ ਰੂਸ ਨਾਲ ਇਨ੍ਹਾਂ ਦੇ ਵੱਡੇ ਸੰਬੰਧ ਹਨ।"

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅੰਗ੍ਰੇਜ਼ੀ ਸਾਮਰਾਜ ਦੀਆਂ ਜੜ੍ਹਾਂ ਹਿਲਾ ਦਿੱਤੀਆਂ। ਦੇਸ਼ ਵਿਚ ਹੋਰ ਵੀ ਕਈ ਦੇਸ਼-ਭਗਤ ਪਾਰਟੀਆਂ ਸਨ, ਇਸ ਦੇ ਬਾਵਜੂਦ ਸਿਰਫ਼ ਨਾਮਧਾਰੀਆਂ ਬਾਰੇ ਹੀ ਬ੍ਰਿਟਿਸ਼ ਸਰਕਾਰ ਦੇ ਰਿਕਾਰਡ ਵਿਚ ਇਹ ਗੱਲ ਲਿਖੀ ਗਈ,

"ਕੂਕਾ ਕਦੇ ਅੰਗ੍ਰੇਜ਼ ਦਾ ਵਫ਼ਾਦਾਰ ਨਹੀਂ ਹੋ ਸਕਦਾ।"

ਦੇਸ਼-ਵਿਦੇਸ਼ਾਂ ਵਿਚ ਇਸ ਪ੍ਰਕਾਰ ਵਧਦੇ ਕੂਕਾ-ਅੰਦੋਲਨ ਦਾ ਪ੍ਰਭਾਵ ਅੰਗ੍ਰੇਜ਼ ਸਰਕਾਰ ਨੂੰ ਕਿਵੇਂ ਪਰਵਾਨ ਹੋ ਸਕਦਾ ਸੀ? ਸੋ ਇਸ ਲਹਿਰ ਨੂੰ ਕੁਚਲਣ ਲਈ ਅੰਗ੍ਰੇਜ਼ਾਂ ਨੇ ਕੂਕਿਆਂ 'ਤੇ ਅੱਤਿਆਚਾਰ ਕਰਨੇ ਸ਼ੁਰੂ ਕਰ ਦਿੱਤੇ। ਸੰਨ 1871-72 ਦੇ ਜ਼ੁਲਮ ਇਤਨੇ ਸਖ਼ਤ ਸਨ ਕਿ ਕਈ ਅੰਗ੍ਰੇਜ਼ਾਂ ਦੇ ਦਿਲ ਵੀ ਕੰਬ ਗਏ। ਇਕ ਅੰਗ੍ਰੇਜ਼ ਸਰ ਹੈਨਰੀ ਕਾਟਨ ਨੇ ਆਪਣੀ ਜੀਵਨ-ਕਥਾ ਵਿਚ ਲਿਖਿਆ ਹੈ, "ਮੈਂ ਆਪਣੀ ਸਾਰੀ ਉਮਰ ਵਿਚ ਕਦੇ ਕੋਈ ਇਹੋ ਜਿਹਾ ਜ਼ੁਲਮ ਨਹੀਂ

ਤੱਕਿਆ।" ਪਰੰਤੂ ਇਹ ਸਭ ਕੁਝ ਹੁੰਦਿਆਂ ਵੀ ਕੂਕਾ ਲਹਿਰ ਨਾ ਕੁਚਲੀ ਗਈ ਸਗੋਂ ਕੁਝ ਵਰ੍ਹਿਆਂ ਮਗਰੋਂ ਇਹ ਫਿਰ ਠਾਠਾਂ ਮਾਰਨ ਲਗ ਪਈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਜੂਨ, ਸੰਨ 1863 ਵਿਚ, ਖੋਟੇ ਵਿਖੇ ਅਨੰਦ-ਕਾਰਜ ਦੀ ਮਰਿਯਾਦਾ ਸ਼ੁਰੂ ਕੀਤੇ ਜਾਣ ਤੋਂ ਬਾਅਦ ਪੰਡਤਾਂ ਦੇ ਰੌਲਾ ਪਾਉਣ ਅਤੇ ਸਰਕਾਰੀ ਏਜੰਟਾਂ ਵਲੋਂ ਮਨਘੜਤ ਅਤੇ ਝੂਠੀਆਂ ਰਿਪੋਰਟਾਂ ਦੇ ਅਧਾਰ 'ਤੇ ਪੰਜਾਬ ਸਰਕਾਰ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸੰਨ 1863 ਤੋਂ 1867 ਤੱਕ, ਸ੍ਰੀ ਭੈਣੀ ਸਾਹਿਬ ਵਿਖੇ ਨਜ਼ਰਬੰਦ ਰਖਿਆ ਤੇ ਥਾਂ ਥਾਂ ਨਾਮਧਾਰੀਆਂ ਦੇ ਪ੍ਰਚਾਰ 'ਤੇ ਪਾਬੰਦੀ ਲਗਾ ਦਿੱਤੀ। ਸ੍ਰੀ ਸਤਿਗੁਰੂ ਜੀ ਨੇ ਪ੍ਰਚਾਰ ਦੀ ਲੋੜ ਅਨੁਭਵ ਕਰਦਿਆਂ ਪਹਿਲਾਂ ਪੰਜ ਸੂਬੇ ਨਿਯੁਕਤ ਕੀਤੇ। ਇਨ੍ਹਾਂ ਸੂਬਿਆਂ ਨੂੰ ਵੀ ਸਰਕਾਰ ਨੇ ਨਜ਼ਰਬੰਦ ਕਰ ਦਿੱਤਾ। ਸ੍ਰੀ ਸਤਿਗੁਰੂ ਜੀ ਨੇ ਸਤਾਰਾਂ ਸੂਬੇ ਹੋਰ ਥਾਪ ਦਿੱਤੇ। ਪਾਬੰਦੀਆਂ ਦੇ ਬਾਵਜੂਦ ਸਾਰੇ ਸੂਬਿਆਂ ਨੇ ਬਹੁਤ ਸਿਆਣਪ ਨਾਲ ਕੰਮ ਕੀਤਾ, ਥਾਂ ਥਾਂ ਜਾ ਕੇ ਪ੍ਰਚਾਰ ਕੀਤਾ। ਲੋਕ ਵੱਡੀ ਗਿਣਤੀ ਵਿਚ ਨਾਮਧਾਰੀ ਸਜ ਗਏ। ਸ੍ਰੀ ਸਤਿਗੁਰੂ ਜੀ ਨੇ ਦਸ ਸਾਲ ਵਿਚ ਸੱਤ ਲੱਖ ਨਾਮਧਾਰੀ ਬਣਾਏ। ਲੋਕਾਂ ਵਿਚ ਚੇਤਨਾ ਵਧਦੀ ਗਈ ਅਤੇ ਪੰਜਾਬ ਭਰ ਵਿਚ ਅੰਗ੍ਰੇਜ਼ੀ-ਰਾਜ ਵਿਰੁੱਧ ਮਾਹੌਲ ਬਣ ਗਿਆ।

ਬ੍ਰਿਟਿਸ਼ ਸਰਕਾਰ ਨੇ ਇਕ ਹੋਰ ਕੋਝੀ ਚਾਲ ਚੱਲੀ। ਲੋਕਾਂ ਦੀਆਂ ਧਾਰਮਕ ਭਾਵਨਾਵਾਂ ਨੂੰ ਭੜਕਾ ਕੇ ਇਕ ਦੂਜੇ ਦੇ ਖਿਲਾਫ਼ ਕਰਨ ਲਈ ਅੰਮ੍ਰਿਤਸਰ, ਮਲੇਰਕੋਟਲਾ ਤੇ ਰਾਏਕੋਟ ਵਿਖੇ ਬੁੱਚੜਖ਼ਾਨੇ ਖੁਲ੍ਹਵਾ ਦਿੱਤੇ। ਗਊ-ਬੱਧ ਕਰਕੇ ਗਊ-ਮਾਸ ਵੇਚਿਆ ਹੀ ਨਹੀਂ ਜਾਣ ਲੱਗਾ ਸਗੋਂ ਸਿੱਖਾਂ ਤੇ ਹਿੰਦੂਆਂ ਦੇ ਪੂਜਨੀਕ ਧਾਰਮਕ ਅਸਥਾਨਾਂ ਨੂੰ ਮਾਸ ਤੇ ਹੱਡੀਆਂ ਸੁੱਟ ਕੇ ਅਪਵਿੱਤਰ ਕੀਤਾ ਜਾਣ ਲੱਗਾ। ਨਾਮਧਾਰੀ ਕਦੋਂ ਤੀਕ ਇਹ ਜ਼ੁਲਮ ਬਰਦਾਸ਼ਤ ਕਰ ਸਕਦੇ ਸਨ ?

ਸਭ ਤੋਂ ਪਹਿਲਾਂ 15 ਜੂਨ 1871 ਨੂੰ ਅੰਮ੍ਰਿਤਸਰ ਵਿਖੇ ਸ੍ਰੀ ਹਰਿਮੰਦਰ ਸਾਹਿਬ ਦੀ ਬੇਹੁਰਮਤੀ ਨਾ ਸਹਾਰਦਿਆਂ, ਨਾਮਧਾਰੀ ਸਿੰਘਾਂ ਨੇ ਸਰਕਾਰ ਵਲੋਂ ਖੋਲ੍ਹੇ ਗਏ ਬੁੱਚੜਖਾਨੇ 'ਤੇ ਹਮਲਾ ਕਰਕੇ ਮਾਰ-ਕਾਟ ਕੀਤੀ। ਡੇਢ ਮਹੀਨਾ ਰੂਪੋਸ਼ ਰਹਿਣ ਉਪ੍ਰੰਤ ਅੰਮ੍ਰਿਤਸਰ ਦੀ ਘਟਨਾ ਨਾਲ ਸੰਬੰਧਤ ਸਿੱਖਾਂ ਨੇ, ਅੰਗ੍ਰੇਜ਼ਾਂ ਰਾਹੀਂ ਫੜੇ ਗਏ ਨਿਰਦੋਸ਼ ਵਿਅਕਤੀਆਂ ਨੂੰ ਛੁਡਾਉਣ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ, ਅਦਾਲਤ ਵਿਚ ਪੇਸ਼ ਹੋ ਕੇ ਇਕਬਾਲੀਆ ਬਿਆਨ ਦਿੱਤਾ। ਇਨ੍ਹਾਂ ਚਾਰ ਨਾਮਧਾਰੀ ਸਿੱਖਾਂ—ਲਹਿਣਾ ਸਿੰਘ, ਫਤਿਹ ਸਿੰਘ ਭਾਟੜਾ, ਹਾਕਮ ਸਿੰਘ ਪਟਵਾਰੀ ਅਤੇ ਬੀਹਲਾ ਸਿੰਘ ਨਾਰਲੀ ਨੂੰ ਅੰਮ੍ਰਿਤਸਰ ਦੇ ਰਾਮ ਬਾਗ ਕੋਲ ਇਕ ਬੋਹੜ ਥੱਲੇ 15 ਸਤੰਬਰ 1871 ਨੂੰ ਅੰਗ੍ਰੇਜ਼ਾਂ ਦੁਆਰਾ ਫਾਂਸੀ ਦੇ ਕੇ ਸ਼ਹੀਦ ਕੀਤਾ ਗਿਆ। ਇਹ ਸੂਰਬੀਰ ਸਿੰਘ ਰੇਸ਼ਮ ਦੇ ਰੱਸੇ ਆਪ ਆਪਣੇ ਗਲਾਂ 'ਚ ਪਾ ਕੇ ਫਾਂਸੀ 'ਤੇ ਲਟਕੇ।

ਅੰਮ੍ਰਿਤਸਰ ਦੀ ਘਟਨਾ ਤੋਂ ਕਰੀਬ ਇਕ ਮਹੀਨਾ ਬਾਅਦ 15 ਜੁਲਾਈ 1871 ਨੂੰ ਇਹੋ ਜਿਹੀ ਹੀ ਘਟਨਾ ਰਾਏਕੋਟ, ਜ਼ਿਲ੍ਹਾ ਲੁਧਿਆਣਾ ਵਿਚ ਵਾਪਰੀ। ਰਾਏਕੋਟ ਸਾਕੇ ਨਾਲ ਸੰਬੰਧਤ, ਪਿੰਡ ਪਿੱਥੋ ਦੇ ਤਿੰਨ ਸਿੱਖਾਂ ਮੰਗਲ ਸਿੰਘ, ਮਸਤਾਨ ਸਿੰਘ ਤੇ ਗੁਰਮੁਖ ਸਿੰਘ ਨੂੰ ਰਾਏਕੋਟ ਬੁੱਚੜਖਾਨੇ ਕੋਲ 5 ਅਗਸਤ 1871 ਨੂੰ ਅੰਗ੍ਰੇਜ਼ਾਂ ਨੇ ਫਾਂਸੀ ਦੇ ਕੇ ਸ਼ਹੀਦ ਕੀਤਾ।

ਰਾਏਕੋਟ ਸਾਕੇ ਤਹਿਤ, ਦੋਸ਼ੀਆਂ ਨੂੰ ਉਕਸਾਉਣ ਦੇ ਦੋਸ਼ ਵਿਚ ਦੋ ਨਾਮਧਾਰੀ ਸਿੱਖਾਂ, ਸੂਬਾ ਗਿਆਨੀ ਰਤਨ ਸਿੰਘ ਤੇ ਸੰਤ ਰਤਨ ਸਿੰਘ ਨਾਈਵਾਲਾ ਨੂੰ, ਲੁਧਿਆਣੇ ਸੈਂਟਰਲ ਜੇਲ੍ਹ ਦੇ ਸਾਹਮਣੇ ਇਕ ਵੱਡੇ ਬੋਹੜ ਥੱਲੇ 26 ਨਵੰਬਰ 1871 ਨੂੰ, ਲੋਕਾਂ 'ਚ ਦਹਿਸ਼ਤ ਪੈਦਾ ਕਰਨ ਲਈ ਫਾਂਸੀ ਦੇ ਦਿੱਤੀ ਗਈ। ਇਨ੍ਹਾਂ ਸਾਰੇ ਸਿੱਖਾਂ ਨੇ ਆਪ ਆਪਣੇ ਗਲਾਂ 'ਚ ਰੇਸ਼ਮ ਦੇ ਰੱਸੇ ਪਾਏ ਤੇ ਆਪ ਹੀ ਫਾਂਸੀ 'ਤੇ ਲਟਕੇ। ਬਹੁਤ ਸਾਰੇ ਸਿੱਖਾਂ ਨੂੰ ਫਾਂਸੀ ਦੀ ਸਜ਼ਾ ਹੋਈ। ਸ਼ਹੀਦ ਸਿੱਖਾਂ ਦੀਆਂ ਜ਼ਮੀਨ ਜਾਇਦਾਤਾਂ ਜਬਤ ਕਰ ਕੇ ਉਨ੍ਹਾਂ ਦੇ ਪਰਿਵਾਰਾਂ ਨੂੰ ਤੰਗ ਕੀਤਾ ਜਾਣ ਲੱਗਾ।

ਬ੍ਰਿਟਿਸ਼ ਸਰਕਾਰ ਨੇ ਦਮਨ ਚੱਕਰ ਦੀ ਇਸ ਨੀਤੀ ਅਧੀਨ, ਅਨੇਕ ਨਾਮਧਾਰੀ ਦੇਸ਼ ਭਗਤਾਂ ਨੂੰ ਕਈ ਪ੍ਰਕਾਰ ਦੇ ਤਸੀਹੇ ਦੇ ਕੇ ਅਤੇ ਸਮੁੰਦਰ ਵਿਚ ਡੋਬ ਕੇ ਸ਼ਹੀਦ ਕੀਤਾ। ਇਸ ਸਾਰੀ ਕਾਰਵਾਈ ਦੀ ਅੱਤ ਹੋਣ ਕਾਰਣ, ਮਲੇਰਕੋਟਲਾ ਦਾ ਉਹ ਸ਼ਹੀਦੀ ਸਾਕਾ ਵਾਪਰਿਆ, ਜਿਹੜਾ ਵਿਸ਼ਵ ਦੇ ਇਤਿਹਾਸ ਵਿਚ ਆਪਣੀ ਮਿਸਾਲ ਆਪ ਹੈ ਅਤੇ ਇਸੇ ਸਾਕੇ ਕਾਰਣ ਸ੍ਰੀ ਸਤਿਗੁਰੂ ਜੀ ਨੂੰ ਅੰਗ੍ਰੇਜ਼ਾਂ ਨੇ ਪਹਿਲੋਂ ਨਜ਼ਰਬੰਦ ਕੀਤਾ ਅਤੇ ਫਿਰ ਜਲਾਵਤਨ ਕੀਤਾ।

ਅੰਗ੍ਰੇਜ਼ਾਂ ਦੀਆਂ ਸਖ਼ਤੀਆਂ ਅਤੇ ਅੰਮ੍ਰਿਤਸਰ, ਰਾਏਕੋਟ ਅਤੇ ਲੁਧਿਆਣੇ ਵਿਖੇ ਨਾਮਧਾਰੀ ਸਿੰਘਾਂ ਨੂੰ ਫਾਂਸੀ ਦਿੱਤੇ ਜਾਣ ਕਾਰਨ ਨਾਮਧਾਰੀ, ਅੰਗ੍ਰੇਜ਼ਾਂ ਵਿਰੁੱਧ ਪਹਿਲੋਂ ਹੀ ਬਹੁਤ ਭੜਕੇ ਹੋਏ ਸਨ। ਰਹਿੰਦੀ ਕਸਰ ਸ੍ਰੀ ਭੈਣੀ ਸਾਹਿਬ ਵਿਖੇ

ਮਾਘੀ ਦੇ ਮੇਲੇ 'ਤੇ ਨੰਬਰਦਾਰ ਗੁਰਮੁਖ ਸਿੰਘ ਫਰਵਾਹੀ (ਰਿਆਸਤ ਮਲੇਰਕੋਟਲਾ) ਦੁਆਰਾ ਹੱਡ-ਬੀਤੀ ਦੁਖਦਾਈ ਘਟਨਾ ਸੁਣਾਉਣ ਨਾਲ ਪੂਰੀ ਹੋ ਗਈ। ਉਸ ਨੇ ਦੱਸਿਆ ਕਿ ਜਦ ਉਹ ਕਿਸੇ ਕੰਮ ਮਲੇਰਕੋਟਲੇ ਗਿਆ ਤਾਂ ਉਸ ਵੇਖਿਆ ਕਿ ਇਕ ਮੁਸਲਮਾਨ, ਇਕ ਕਮਜ਼ੋਰ ਜਿਹੇ ਬਲਦ 'ਤੇ ਮੂਲੀਆਂ ਦਾ ਕਾਫੀ ਬੋਝ ਲੱਦ ਕੇ ਲਿਜਾ ਰਿਹਾ ਸੀ ਅਤੇ ਉੱਪਰ ਆਪ ਵੀ ਬੈਠਾ ਸੀ। ਨੰਬਰਦਾਰ ਗੁਰਮੁਖ ਸਿੰਘ ਨੇ ਮੁਸਲਮਾਨ ਨੂੰ ਕਿਹਾ ਕਿ, 'ਬਲਦ 'ਤੇ ਪਹਿਲਾਂ ਹੀ ਕਾਫੀ ਬੋਝ ਲੱਦਿਆ ਹੋਇਆ ਹੈ, ਉਪਰ ਤੂੰ ਆਪ ਵੀ ਬੈਠਾਂ ਹੈਂ। ਬਲਦ ਕਮਜ਼ੋਰ ਹੈ, ਚੰਗਾ ਹੋਵੇ ਜੇ ਤੂੰ ਆਪ ਥੱਲੇ ਉਤਰ ਕੇ ਪੈਦਲ ਚਲੇਂ।' ਏਨੀ ਗੱਲ 'ਤੇ ਝਗੜਾ ਹੋ ਗਿਆ। ਦੋਹਾਂ ਨੂੰ ਕੋਤਵਾਲੀ ਲਿਜਾ ਕੇ ਪੇਸ਼ ਕੀਤਾ ਗਿਆ। ਮਲੇਰਕੋਟਲੇ ਦੇ ਮੁਸਲਮਾਨ ਕਾਜੀ ਤੇ ਨਿਆਂ ਪ੍ਰਬੰਧਕਾਂ ਨੇ ਪਹਿਲਾਂ ਤਾਂ ਗੁਰਮੁਖ ਸਿੰਘ ਨੂੰ ਹੀ ਬੁਰਾ ਭਲਾ ਕਿਹਾ ਤੇ ਫਿਰ ਉਸ ਦੀਆਂ ਅੱਖਾਂ ਸਾਹਮਣੇ ਬਲਦ ਨੂੰ ਜਿਬਾਹ ਕੀਤਾ ਅਤੇ ਤੜਫ਼ ਤੜਫ਼ ਕੇ ਪ੍ਰਾਣ ਦਿੰਦੇ ਬਲਦ ਨੂੰ ਦੇਖਣ ਲਈ ਗੁਰਮੁਖ ਸਿੰਘ ਨੂੰ ਮਜਬੂਰ ਕੀਤਾ। ਨੰਬਰਦਾਰ ਗੁਰਮੁਖ ਸਿੰਘ ਪਾਸੋਂ ਏਨੀ ਗੱਲ ਸੁਣ ਕੇ ਸ੍ਰੀ ਭੈਣੀ ਸਾਹਿਬ ਵਿਖੇ ਮਸਤਾਨੇ ਸਿੱਖਾਂ ਦਾ ਜੱਥਾ ਰੋਹ ਵਿਚ ਆ ਗਿਆ ਅਤੇ ਉਹਨਾਂ ਨੇ ਮਲੇਰਕੋਟਲੇ 'ਤੇ ਧਾਵਾ ਬੋਲਣ ਦਾ ਪ੍ਰੋਗ੍ਰਾਮ ਬਣਾ ਲਿਆ। ਇਸ ਸ਼ਹੀਦੀ ਜੱਥੇ, ਜਿਸ ਦੇ ਮੋਢੀ ਪਿੰਡ ਸਕਰੌਦੀ ਜ਼ਿਲ੍ਹਾ ਸੰਗਰੂਰ ਦੇ ਹੀਰਾ ਸਿੰਘ ਗਰੇਵਾਲ ਤੇ ਲਹਿਣਾ ਸਿੰਘ ਗਰੇਵਾਲ ਸਨ, ਨੂੰ ਸ੍ਰੀ ਭੈਣੀ ਸਾਹਿਬ ਤੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੜਾਹ ਪ੍ਰਸ਼ਾਦ ਛਕਾ ਕੇ ਤੋਰਿਆ। ਇਸ ਮਲੇਰਕੋਟਲਾ ਕਾਂਡ ਵਿਚ, ਬੁੱਚੜਖ਼ਾਨੇ 'ਤੇ ਹਮਲਾ ਕਰ ਕੇ ਗਊਆਂ ਦੇ ਰੱਸੇ ਖੋਲ੍ਹਣ ਦੇ ਜੁਰਮ ਵਿਚ ਬਿਨਾਂ ਮੁਕੱਦਮਾ ਚਲਾਏ, 17-18 ਜਨਵਰੀ 1872 ਨੂੰ 65 ਨਾਮਧਾਰੀ ਸਿੱਖਾਂ ਨੂੰ ਮਲੇਰਕੋਟਲੇ ਦੇ ਰੱਕੜ ਵਿਚ ਤੋਪਾਂ ਨਾਲ ਸ਼ਹੀਦ ਕੀਤਾ ਗਿਆ ਅਤੇ ਇਕ ਬਾਰਾਂ ਸਾਲ ਦੇ ਬਾਲਕ ਬਿਸ਼ਨ ਸਿੰਘ ਨੂੰ ਤਲਵਾਰ ਨਾਲ ਟੁਕੜੇ-ਟੁਕੜੇ ਕੀਤਾ ਗਿਆ।

17 ਜਨਵਰੀ 1872 ਨੂੰ ਕਮਿਸ਼ਨਰ ਟੀ. ਡੀ. ਫੋਰਸਿਥ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬਿਆਂ ਦੀ ਨਜ਼ਰਬੰਦੀ ਦਾ ਸਰਕਾਰੀ ਆਦੇਸ਼ ਦੇ ਦਿੱਤਾ। ਸ੍ਰੀ ਸਤਿਗੁਰੂ ਜੀ ਉਤੇ 1818 ਰੈਗੂਲੇਸ਼ਨ III ਬੰਗਾਲ ਐਕਟ ਲਾਗੂ ਕੀਤਾ ਗਿਆ। 18 ਜਨਵਰੀ, ਸਵੇਰੇ ਚਾਰ ਵਜੇ ਸ੍ਰੀ ਸਤਿਗੁਰੂ ਜੀ ਨੂੰ, ਸੂਬਾ ਜਵਾਹਰ ਸਿੰਘ, ਸੂਬਾ ਸਾਹਿਬ ਸਿੰਘ, ਸੂਬਾ ਲੱਖਾ ਸਿੰਘ ਤੇ ਨਿੱਜੀ ਸੇਵਕ ਭਾਈ ਨਾਨੂੰ ਸਿੰਘ ਸਮੇਤ ਅਲਾਹਾਬਾਦ ਪ੍ਰਯਾਗ ਰਾਜ ਕਿਲੇ ਵਿਚ ਭੇਜ ਦਿੱਤਾ ਗਿਆ। ਇਥੋਂ ਬ੍ਰਿਟਿਸ਼ ਹਕੂਮਤ ਨੇ ਸ੍ਰੀ ਸਤਿਗੁਰੂ ਜੀ ਨੂੰ ਜਲਾਵਤਨ ਕਰ ਕੇ, ਭਾਈ ਨਾਨੂੰ ਸਿੰਘ ਸਮੇਤ 16 ਮਾਰਚ 1872 ਨੂੰ ਬਰਮਾ ਦੀ ਰਾਜਧਾਨੀ ਰੰਗੂਨ ਪਹੁੰਚਾ ਦਿੱਤਾ। ਅਤੀ ਸਖ਼ਤੀਆਂ ਹੋਣ ਦੇ ਬਾਵਜੂਦ ਕਈ ਸਿੱਖ ਬਰਮਾ ਪੁੱਜ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰ, ਉਨ੍ਹਾਂ ਵਲੋਂ ਭੇਜੇ ਗਏ ਹੁਕਮਨਾਮੇ ਭਾਰਤ ਲੈ ਕੇ ਆਉਂਦੇ ਰਹੇ।

ਰੰਗੂਨ ਵਿਖੇ ਨਾਮਧਾਰੀ ਸਿੱਖਾਂ ਦਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਆਉਣਾ-ਜਾਣਾ ਵਧ ਰਿਹਾ ਵੇਖ ਬ੍ਰਿਟਿਸ਼ ਹਕੂਮਤ ਨੇ ਸ੍ਰੀ ਸਤਿਗੁਰੂ ਜੀ ਨੂੰ 8 ਸਤੰਬਰ 1880 ਨੂੰ 'ਅਨੰਦਾ' ਨਾਮਕ ਸਮੁੰਦਰੀ ਜਹਾਜ਼ ਰਾਹੀਂ ਮਰਗੋਈ ਟਾਪੂ ਭੇਜ ਦਿੱਤਾ। ਇਥੇ ਆਪ ਕ੍ਰੀਬ ਸਾਢੇ ਅੱਠ ਸਾਲ ਰਹੇ। ਇਸ ਸਮੇਂ ਦਰਮਿਆਨ ਸਿੱਖਾਂ ਦਾ ਮਰਗੋਈ ਵੀ ਆਉਣਾ ਰੁਕਦਾ ਨਾ ਦੇਖਿਆ ਤਾਂ ਅੰਗ੍ਰੇਜ਼ ਸਰਕਾਰ ਨੇ ਘਬਰਾ ਕੇ ਐਲਾਨ ਕਰ ਦਿੱਤਾ ਕਿ ਗੁਰੂ ਜੀ 29 ਨਵੰਬਰ 1885 ਨੂੰ ਡਾਇਰੀਆ ਦੀ ਬੀਮਾਰੀ ਨਾਲ ਸਰੀਰ ਛੱਡ ਗਏ ਹਨ। ਇਸ ਝੂਠੀ ਖ਼ਬਰ ਦਾ ਐਲਾਨ ਇਸ ਕਰਕੇ ਕੀਤਾ ਗਿਆ ਕਿ ਸ੍ਰੀ ਸਤਿਗੁਰੂ ਜੀ ਦੇ ਅਕਾਲ ਚਲਾਣੇ ਦੀ ਖ਼ਬਰ ਸੁਣ ਕੇ ਸਿੱਖ ਮਰਗੋਈ ਨਹੀਂ ਆਉਣਗੇ। ਮਰਗੋਈ ਜੇਲ੍ਹ ਦੇ ਸਿਵਲ ਸਰਜਨ ਵਲੋਂ 2 ਦਸੰਬਰ 1885 ਦੀ ਰਿਪੋਰਟ ਵਿਚ ਦੱਸਿਆ ਗਿਆ ਸੀ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ 29 ਨਵੰਬਰ ਨੂੰ 'ਡਾਇਰੀਆ' ਦੀ ਬੀਮਾਰੀ ਨਾਲ ਦੇਹਾਂਤ ਹੋ ਗਿਆ ਅਤੇ ਅਗਲੇ ਹੀ ਦਿਨ ਉਨ੍ਹਾਂ ਦਾ ਸਸਕਾਰ ਕਰ ਦਿੱਤਾ ਗਿਆ। ਇਹ ਖਬਰ 8 ਦਸੰਬਰ ਦੀ ਤਾਰ ਰਾਹੀਂ ਭਾਰਤ ਸਰਕਾਰ ਨੂੰ ਵੀ ਭੇਜ ਦਿਤੀ ਗਈ। ਇਸ ਤੋਂ ਨੌਂ ਮਹੀਨੇ ਬਾਅਦ, ਬਰਮਾ ਦੇ ਚੀਫ਼ ਕਮਿਸ਼ਨਰ, ਸਰ ਚਾਰਲਸ ਬਰਨਾਡ ਨੇ ਆਪਣੇ ਭਾਰਤੀ ਮਿੱਤਰ, ਸਰਦਾਰ ਅਤਰ ਸਿੰਘ ਭਦੌੜ ਨੂੰ ਆਪਣੇ ਪੱਤਰ ਵਿਚ ਲਿਖਿਆ, "(ਸਤਿਗੁਰੂ) ਰਾਮ ਸਿੰਘ, ਕੂਕਾ ਐਸੀ ਦੂਰ ਥਾਂ 'ਤੇ ਬਦਲਿਆ ਜਾ ਰਿਹਾ ਹੈ ਜਿਥੋਂ (ਕੂਕਿਆਂ ਦਾ) ਉਨ੍ਹਾਂ ਨਾਲ ਸੰਪਰਕ ਕਰਨਾ ਸੌਖਾ ਨਹੀਂ ਹੋਵੇਗਾ।" ਇਹ ਪੱਤਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮਰਗੋਈ ਵਿਚ 29 ਨਵੰਬਰ 1885 ਨੂੰ ਚੜ੍ਹਾਈ ਕਰ ਜਾਣ ਦੀ ਖਬਰ ਨੂੰ ਝੂਠਾ ਸਿੱਧ ਕਰਦਾ ਹੈ।

ਸੰਨ 1885 ਦੀ ਬਰਮਾ ਦੀ ਜੇਲ੍ਹ ਰਿਪੋਰਟ ਦੀ ਸਟੇਟਮੈਂਟ ਦੇ Appendix No. XVI Vital ਵਿੱਚ ਸਾਲ, 1885 ਵਿਚ ਬਰਮਾ ਜੇਲ੍ਹ ਵਿਚ ਕਿਸੇ ਵੀ ਕੈਦੀ ਦਾ 'ਡਾਇਰੀਆ' ਨਾਲ ਗੁਜਰ ਜਾਣ ਦਾ ਕੋਈ ਜ਼ਿਕਰ ਨਹੀਂ ਹੈ।

ਮਰਗੋਈ ਜੇਲ੍ਹ ਦਾ ਸਿਵਲ ਸਰਜਨ ਆਪਣੀ 2 ਦਸੰਬਰ 1885 ਦੀ ਰਿਪੋਰਟ ਵਿਚ ਲਿਖਦਾ ਹੈ— "(ਸਤਿਗੁਰੂ ਜੀ ਦਾ) ਸਸਕਾਰ ਅਤੇ ਅਸਥੀਆਂ ਦਾ ਨਦੀ ਵਿਚ ਜਲ-ਪਰਵਾਹ ਚੁਪਚਾਪ ਢੰਗ ਨਾਲ ਕੀਤਾ ਗਿਆ।" ਬਰਮਾ ਜੇਲ੍ਹ ਵਿਚ ਹੋਰ ਵੀ ਕਈ ਰਾਜਸੀ ਕੈਦੀਆਂ ਦੀ ਮੌਤ ਹੁੰਦੀ ਰਹੀ ਸੀ, ਪਰ ਕਿਸੇ ਦੇ ਸਸਕਾਰ ਵੇਲੇ ਇਸ ਤਰ੍ਹਾਂ ਦੀ 'ਚੁੱਪ' ਨਹੀਂ ਸੀ ਵਰਤੀ ਗਈ। ਅਸਲ ਵਿਚ ਸ੍ਰੀ ਸਤਿਗੁਰੂ ਜੀ ਦੇ ਦੇਹਾਂਤ ਦੀ ਖਬਰ ਹੀ ਝੂਠੀ ਸੀ।

ਸੰਨ 1891 ਦੀ ਮਰਦੁਮ ਸ਼ੁਮਾਰੀ ਦੀ ਰਿਪੋਰਟ (Census Report-1891, Volume XIX, Part-I by E. D. Maclegan) ਦੇ ਪੰਨਾ ਨੰ: 170 ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਦੇਹਾਂਤ ਮਰਗੋਈ ਦੀ ਬਜਾਏ ਰੰਗੂਨ ਵਿਖੇ "1887 ਜਾਂ 1888" ਦਰਜ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਮਰਗੋਈ ਜੇਲ੍ਹ ਵਿਚ ਗੁਜਰ ਜਾਣ ਦੀ ਸਰਕਾਰੀ ਖਬਰ ਤੋਂ ਬਾਅਦ, ਸਰਕਾਰ ਵਲੋਂ, ਉਨ੍ਹਾਂ ਦੇ ਜਿਹੜੇ ਕੱਪੜੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਵਾਪਸ ਕੀਤੇ ਗਏ, ਉਹ ਇਤਨੇ ਭੀੜੇ ਅਤੇ ਛੋਟੇ ਸਨ ਕਿ ਉਨ੍ਹਾਂ ਨੂੰ ਵੇਖਦਿਆਂ ਹੀ, ਸ੍ਰੀ ਸਤਿਗੁਰੂ ਜੀ ਨੇ ਇਸ ਸਰਕਾਰੀ ਖ਼ਬਰ 'ਤੇ ਯਕੀਨ ਕਰਨੋਂ ਨਾਂਹ ਕਰ ਦਿਤੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਸਰੀਰ ਆਪਣੇ ਛੋਟੇ ਭਰਾ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਤੋਂ ਲੰਮਾ ਅਤੇ ਭਰਵਾਂ ਸੀ, ਪਰ ਵਾਪਸ ਕੀਤੇ ਕੱਪੜੇ ਤਾਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਨਾਪ ਦੇ ਵੀ ਨਹੀਂ ਸਨ। ਇਸ ਲਈ ਸਬੂਤ ਵਜੋਂ ਸਰਕਾਰ ਪਾਸੋਂ ਸਤਿਗੁਰੂ ਜੀ ਦੇ ਗੜਵੇ ਅਤੇ ਗੁਟਕੇ ਦੀ ਮੰਗ ਕੀਤੀ ਗਈ, ਜੋ ਸਰਕਾਰ ਪੂਰੀ ਨਾ ਕਰ ਸਕੀ।

ਉਸ ਵੇਲੇ ਦੇਹਾਂਤ ਦੀ ਝੂਠੀ ਖਬਰ ਤੋਂ ਸਰਕਾਰ ਦਾ ਅਸਲ ਮਨੋਰਥ ਪੰਜਾਬ ਵਿਚ ਰਹਿੰਦੇ ਨਾਮਧਾਰੀ ਸਿੱਖਾਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਤੋਂ ਵਾਂਝਿਆਂ ਕਰਨਾ ਸੀ। ਸਰਕਾਰ ਸਮਝਦੀ ਸੀ ਕਿ ਉਨ੍ਹਾਂ ਦੇ ਦੇਹਾਂਤ ਦੀ ਖਬਰ ਮਿਲਣ ਤੋਂ ਬਾਅਦ ਕੂਕੇ ਬਰਮਾ ਵੱਲ ਆਉਣਾ ਆਪੇ ਹੀ ਬੰਦ ਕਰ ਦੇਣਗੇ ਅਤੇ ਪੰਜਾਬ ਵਿਚ ਚੱਲ ਰਿਹਾ ਇਹ 'ਕੂਕਾ ਅੰਦੋਲਨ' ਹੌਲੀ-ਹੌਲੀ ਖ਼ਤਮ ਹੋ ਜਾਏਗਾ। ਪਰ ਇੰਜ ਹੋਇਆ ਨਹੀਂ, ਇਸ ਅੰਦੋਲਨ ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਜਾਰੀ ਰਖਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪਹਿਲੋਂ ਤੋਂ ਹੀ ਨਾਮਧਾਰੀ ਪੰਥ ਦੀ ਜੁੰਮੇਵਾਰੀ ਦਾ ਭਾਰ ਆਪਣੇ ਛੋਟੇ ਭਰਾ, ਸ੍ਰੀ ਸਤਿਗੁਰੂ ਹਰੀ ਸਿੰਘ ਜੀ, ਜਿਨ੍ਹਾਂ ਦਾ ਪਹਿਲਾ ਨਾਂ ਬੁਧ ਸਿੰਘ ਸੀ, ਨੂੰ ਸੌਂਪੇ ਜਾਣ ਦਾ ਸਪਸ਼ਟ ਇਸ਼ਾਰਾ ਕਰ ਦਿੱਤਾ ਸੀ।

ਹਰਦੁਆਰ ਵਿਖੇ ਸੰਮਤ ੧੯੧੮ (ਸੰਨ 1861) ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਕ ਦਿਨ ਬਿਆਰ ਲਕੜੀ ਦੀ ਗੇਲੀ ਨੂੰ ਅੱਗ ਲਾ ਕੇ ਇਕ ਪਾਸੇ ਤੋਂ ਆਪ ਚੁੱਕੀ ਤੇ ਦੂਜੇ ਪਾਸੇ ਤੋਂ ਚੁੱਕਣ ਲਈ ਸਾਧ-ਸੰਗਤ ਨੂੰ ਲਾਇਆ। ਸੰਗਤ ਤੋਂ ਗੇਲੀ ਨਾ ਚੁੱਕੀ ਜਾਣ 'ਤੇ ਆਪ ਨੇ ਭਾਈ ਬੁਧ ਸਿੰਘ ਨੂੰ ਸੱਦ ਇਹ ਆਖਦਿਆਂ ਕਿ 'ਆ ਬਈ ਇਹ ਤੇਰਾ ਮੇਰਾ ਹੀ ਕੰਮ ਹੈ, ਮੇਰੀ ਕਾਰ ਨੂੰ ਤੂੰ ਹੀ ਸੰਭਾਲ ਸਕੇਂਗਾ', ਸੰਗਲ ਵਾਲੇ ਪਾਸਿਉਂ ਗੇਲੀ ਚੁੱਕਣ ਲਾਇਆ। ਦੋਹਾਂ ਭਰਾਵਾਂ ਨੇ ਗੇਲੀ ਚੁੱਕ ਗੰਗਾ 'ਚ ਵਗਾਈ।

੧੯੨੫ ਬਿਕ੍ਰਮੀ ਵਿਚ, ਇਕ ਦਿਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ, ਸ੍ਰੀ ਭੈਣੀ ਸਾਹਿਬ ਵਿਖੇ, ਆਪਣੇ ਜਿਹੇ ਹੀ ਬਸਤਰ ਸਜਵਾ, ਭਾਈ ਬੁਧ ਸਿੰਘ ਜੀ ਨੂੰ ਆਪਣੇ ਆਸਣ 'ਤੇ ਨਾਲ ਬਿਠਾ ਕੇ ਸੰਗਤ ਨੂੰ ਕਿਹਾ— 'ਦੇਖੋ ਮੇਰੇ ਤੇ ਇਹਦੇ ਵਿਚ ਕੁਝ ਫ਼ਰਕ ਏ?' ਅਰਥਾਤ ਦੋਨੋਂ ਭਈਆ ਏਕ ਸਰੂਪ ਕਰ ਭਾਸੇ।

ਇਕ ਵਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਭਾਈ ਬੁਧ ਸਿੰਘ ਨੂੰ ਬਚਨ ਕੀਤਾ— "ਮੇਰਾ ਤਾਂ ਵਰਗ ਮਿਰਗ ਹੈ ਤੇ ਭਾਈ ਤੇਰਾ ਵਰਗ ਚੂਹੇ ਕਾ ਹੈ। ਮੈਂ ਤਾਂ ਜਾਵਾਂਗਾ ਤੇ ਤੂੰ ਐਥੇ ਈ ਬੈਠਾ ਜੜ੍ਹਾਂ ਕੁਤਰ ਦੇਈਂ।"

ਵੈਸੇ ਤਾਂ ਜਿਸ ਦਿਨ ਤੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅੰਗ੍ਰੇਜ਼ ਸਰਕਾਰ ਵਲੋਂ ਜਲਾਵਤਨ ਕੀਤੇ ਗਏ, ਉਸ ਦਿਨ ਤੋਂ ਭਾਈ ਬੁਧ ਸਿੰਘ (ਸ੍ਰੀ ਸਤਿਗੁਰੂ ਹਰੀ ਸਿੰਘ ਜੀ) ਗੱਦੀ ਨਸ਼ੀਨ ਹੋ ਗਏ। ਪਰ ਫਿਰ ਵੀ ਕੱਚੇ ਪਿੱਲੇ ਸਿੱਖ ਜਿਹੜੇ ਨਹੀਂ ਸਨ ਮੰਨਦੇ, ਉਨ੍ਹਾਂ ਕਰਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਰੰਗੂਨ ਤੋਂ ਬਾਬਾ ਦਰਬਾਰਾ ਸਿੰਘ ਰਾਹੀਂ ਭੇਜੇ ਪਹਿਲੇ ਹੁਕਮਨਾਮੇ ਵਿਚ ਆਪਣੇ ਛੋਟੇ ਭਰਾ ਬੁੱਧ ਸਿੰਘ ਦਾ ਨਾਂ ਹਰੀ ਸਿੰਘ ਰੱਖ ਕੇ ਹੁਕਮ ਕੀਤਾ,

"ਇਹ ਸਿੱਖੀ ਹਰੀ ਰੱਖਣਗੇ। ਅੱਜ ਤੋਂ ਇਨ੍ਹਾਂ ਨੂੰ ਸਿਰਕਰਤਾ ਜਾਨਣਾਂ। ਇਨ੍ਹਾਂ ਦੇ ਧੱਕੇ ਹੋਏ ਨੂੰ ਮੈਂ ਨਹੀਂ ਬਖ਼ਸ਼ਾਂਗਾ, ਮੇਰੇ ਧੱਕੇ ਨੂੰ ਇਹ ਬਖ਼ਸ਼ ਸਕਣਗੇ।"

## ਸ੍ਰੀ ਸਤਿਗੁਰੂ ਹਰੀ ਸਿੰਘ ਜੀ

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅੰਗ੍ਰੇਜ਼ ਸਰਕਾਰ ਦੀ ਬ੍ਹੁਤ ਕਰੜੀ ਨਿਗਰਾਨੀ ਹੇਠ ਸ੍ਰੀ ਭੈਣੀ ਸਾਹਿਬ ਵਿਖੇ ਰਹੇ। ਸਰਕਾਰ ਨੇ ਸਮੂਹ ਨਾਮਧਾਰੀ ਸਿੱਖਾਂ ਵਿਰੁੱਧ ਦਮਨ ਚੱਕਰ ਦੀ ਨੀਤੀ ਚਲਾ ਦਿੱਤੀ। ਨਾਮਧਾਰੀ ਪੰਥ ਨੂੰ ਗੈਰ-ਕਾਨੂੰਨੀ ਕਰਾਰ ਦੇ ਕੇ ਇਨ੍ਹਾਂ ਦੇ ਮਿਲਣ-ਜੁਲਣ, ਪਾਠ-ਪੂਜਾ, ਕੀਰਤਨ ਤੇ ਮੇਲੇ ਕਰਨ 'ਤੇ ਪਾਬੰਦੀ ਲਗਾ ਦਿੱਤੀ। ਸ੍ਰੀ ਭੈਣੀ ਸਾਹਿਬ ਦੀ ਡਿਉੜੀ ਦੇ ਬਾਹਰ ਸੰਨ 1872 ਤੋਂ ਸ਼ੁਰੂ ਹੋ ਕੇ 23 ਮਈ 1923 ਤੱਕ ਕਰੀਬ 50 ਸਾਲ ਪੁਲਿਸ ਦੀ ਚੌਕੀ ਬੈਠੀ ਰਹੀ। ਪਿੰਡਾਂ ਵਿਚ ਸਭ ਨਾਮਧਾਰੀਆਂ ਦੀ ਹਾਜ਼ਰੀ ਰੋਜ਼ਾਨਾ ਲਗਦੀ ਸੀ। ਮੁਹਤਬਿਰ ਕੂਕਿਆਂ ਦੀਆਂ ਜਾਇਦਾਦਾਂ ਜਬਤ ਕਰ ਲਈਆਂ ਗਈਆਂ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਕਰੀਬ 35 ਵਰ੍ਹੇ ਤਕ ਸਰਕਾਰੀ ਅਤੇ ਗੈਰ ਸਰਕਾਰੀ ਦਮਨ-ਚੱਕਰ ਦਾ ਬੜੀ ਸਿਆਣਪ ਤੇ ਠਰੰਮੇ ਨਾਲ ਟਾਕਰਾ ਕੀਤਾ।

ਕਰੜੀ ਨਿਗਰਾਨੀ ਦੇ ਬਾਵਜੂਦ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀਆਂ ਚਲਾਈਆਂ ਸਮਾਜਕ, ਧਾਰਮਕ ਗਤੀਵਿਧੀਆਂ ਅਤੇ ਰਾਜਸੀ ਸਰਗਰਮੀਆਂ ਨੂੰ ਜਾਰੀ ਰੱਖਿਆ। ਆਪ ਨੇ ਗੁਪਤ ਰੂਪ ਵਿਚ ਉਸ ਵੇਲੇ ਦੀ ਰੂਸੀ ਸਰਕਾਰ ਨਾਲ ਚਿੱਠੀ ਪੱਤਰ ਦਾ ਸਿਲਸਿਲਾ ਤੋਰੀ ਰੱਖਿਆ। ਇਹ ਚਿੱਠੀ ਪੱਤਰ ਰੂਸ, ਭਾਰਤ ਤੇ ਬਰਮਾ ਹੋ ਕੇ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਰੂਸ ਸਰਕਾਰ ਦਰਮਿਆਨ ਚਲਦਾ ਰਿਹਾ। ਇਨ੍ਹਾਂ ਪੱਤਰਾਂ ਵਿਚ ਬ੍ਰਿਟਿਸ਼ ਸਾਮਰਾਜ ਵਿਰੁੱਧ ਪੰਜਾਬ ਵਿਚ ਬਗਾਵਤ ਤੇ ਰੂਸ ਵੱਲੋਂ ਇਸ ਦੀ ਸਹਾਇਤਾ ਬਾਰੇ ਵਿਚਾਰ ਵਟਾਂਦਰੇ ਹੁੰਦੇ ਰਹੇ।

ਅਣਸੁਖਾਵੇਂ ਹਾਲਾਤਾਂ ਵਿਚ ਵੀ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੁਆਰਾ ਚਲਾਏ ਗਏ ਸਦਾ ਬਰਤ ਲੰਗਰ ਨੂੰ ਚਾਲੂ ਰੱਖਿਆ। ਡੇਰੇ ਦਾ ਮਾਲ-ਡੰਗਰ ਵੇਚ ਕੇ ਵੀ, ਲੰਗਰ ਲਈ ਪੈਸੇ ਦਾ ਪ੍ਰਬੰਧ ਕੀਤਾ। ਸੰਨ 1899 (ਸੰਮਤ1956) ਵਿਚ ਜਦੋਂ ਦੇਸ਼ ਵਿਚ ਕਾਲ ਪੈ ਗਿਆ, ਬਾਗੜ ਦੇ ਹਜ਼ਾਰਾਂ ਸਰੀਰਾਂ ਨੇ ਕਰੀਬ 6 ਮਹੀਨੇ ਇਸੇ ਸਦਾ ਬਰਤ ਲੰਗਰ ਵਿਚੋਂ ਉਦਰ ਪੂਰਤੀ ਕੀਤੀ। ਅੰਗ੍ਰੇਜ਼ ਸਰਕਾਰ ਨੇ ਇਸ ਸਦਾ ਬਰਤ ਲੰਗਰ ਦੇ ਨਾਂ 100 ਮੁਰੱਬੇ ਜ਼ਮੀਨ ਲਗਾਉਣੀ ਚਾਹੀ ਪਰ ਸ੍ਰੀ ਸਤਿਗੁਰੂ ਜੀ ਨੇ ਸਰਕਾਰ ਦੀ ਇਹ ਪੇਸ਼ਕਸ਼ ਠੁਕਰਾ ਕੇ ਅਜ਼ਾਦੀ ਦੇ ਚੁੱਕੇ ਝੰਡੇ ਨੂੰ ਹੋਰ ਉਚੇਰਾ ਕਰ ਦਿੱਤਾ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਨਾਮ-ਬਾਣੀ ਜਪਣ ਜਪਾਉਣ ਤੇ ਗੁਰਬਾਣੀ ਦੇ ਪਾਠ ਕਰਨ ਦਾ ਸਿਲਸਿਲਾ ਵੀ ਜਾਰੀ ਰੱਖਿਆ। ਸੰਨ 1894 (ਸੰਮਤ 1931) ਨੂੰ ਹਜ਼ੂਰ ਨੇ ਆਦਿ ਗ੍ਰੰਥ ਸਾਹਿਬ ਦੇ ਪੰਜ ਅਖੰਡ ਪਾਠ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ, ਮਰਿਯਾਦਾ ਅਨੁਸਾਰ ਕਰਵਾਏ। ਉਸ ਵੇਲੇ ਅਖੰਡ ਪਾਠ ਕਰਨਾ ਜੁਰਮ ਸੀ, ਪਰ ਸਿੱਖ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਨਮਿਤ ਗੁਪਤ ਰੂਪ ਵਿਚ ਅਖੰਡ ਪਾਠ ਕਰਦੇ ਹੀ ਰਹਿੰਦੇ ਸਨ। ਸਿੱਟੇ ਵਜੋਂ ਉਨ੍ਹਾਂ ਨੂੰ ਸਜ਼ਾਵਾਂ ਭੁਗਤਣੀਆਂ ਪੈਂਦੀਆਂ ਸਨ। ਜਦੋਂ ਅੰਗ੍ਰੇਜ਼ ਸਰਕਾਰ ਦੀ ਸਖ਼ਤੀ ਕੁਝ ਘਟਣ ਲੱਗੀ ਤਾਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਪੰਜਾਬ ਦੇ ਦੌਰੇ ਅਰੰਭੇ। ਸੰਗਤਾਂ ਨੂੰ ਧਰਵਾਸ ਮਿਲਣ ਲੱਗਾ। ਟੁੱਟੇ ਸਿੱਖ ਫਿਰ ਗੁਰੂ ਚਰਨਾਂ ਨਾਲ ਜੁੜੇ। ਇੰਜ ਸ੍ਰੀ ਸਤਿਗੁਰੂ ਜੀ ਨੇ ਸਿੱਖੀ ਹਰੀ ਰੱਖੀ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ 87 ਵਰ੍ਹਿਆਂ ਦੀ ਉਮਰ ਵਿਚ 17 ਮਈ 1906 (16 ਜੇਠ ਸੰਮਤ 1963 ਬਿਕਰਮੀ) ਨੂੰ, ਸ੍ਰੀ ਭੈਣੀ ਸਾਹਿਬ ਵਿਖੇ ਦੇਹ ਦਾ ਓਹਲਾ ਕਰ ਗਏ ਤੇ ਉਸੇ ਦਿਨ ਤੋਂ ਆਪ ਜੀ ਦੀ ਰਜ਼ਾ ਅਨੁਸਾਰ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਗੱਦੀ ਨਸ਼ੀਨ ਹੋ ਗਏ।

